੧ੴ ਵਾਹਿਗੁਰੂ ਜੀ ਕੀ ਫਤਹਿ ॥




10

24

# ਦਸਮੇਸ਼ ਪਿਤਾ ਵਲੋਂ ਨਿਬੇੜਾ

## ਅਕਾਲ ਉਸਤਤਿ ਵਿਚੋਂ ੨੦ ਕਬਿੱਤਾਂ ਦੀ ਵਿਆਖਿਆ

6 ਰੁਪਏ

ਸਿੱਖ ਮਿਸ਼ਨਰੀ ਕਾਲਜ (ਰਜਿ.)
ਲੁਧਿਆਣਾ

ੴ ਵਾਹਿਗੁਰੂ ਜੀ ਕੀ ਫ਼ਤਹਿ॥ ਪ੍ਰਕਾਸ਼ਨ ਨੰ: 10

# ਦਸਮੇਸ਼ ਪਿਤਾ ਵਲੋਂ ਨਿਬੇੜਾ

(ਅਕਾਲ ਉਸਤਤਿ ਵਿਚੋਂ 20 ਕਬਿੱਤਾਂ ਦੀ ਵਿਆਖਿਆ)




ਪ੍ਰਕਾਸ਼ਕ
ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ।

# ਦਸਮੇਸ਼ ਪਿਤਾ ਵਲੋਂ ਨਿਬੇੜਾ



ਪ੍ਰਕਾਸ਼ਕ : ਸਿੱਖ ਮਿਸ਼ਨਰੀ ਕਾਲਜ (ਰਜਿ:), ਲੁਧਿਆਣਾ।
ਛਾਪਕ : ਬਰਾਈਟ ਪ੍ਰਿੰਟਰਜ਼, ਜਲੰਧਰ।
ਟਾਈਪਸੈਟਿੰਗ : ਐਡਵਾਂਸਡ ਕੰਪਿਊਟਰਜ਼, ਜਲੰਧਰ।

*ਮਿਲਣ ਦੇ ਪਤੇ :*

**ਸਿੱਖ ਮਿਸ਼ਨਰੀ ਕਾਲਜ (ਰਜਿ:)**

1051/14, ਫ਼ੀਲਡ ਗੰਜ, ਲੁਧਿਆਣਾ-141 008 ਫ਼ੋਨ : 0161-5021815
**Website : www.sikhmissionarycollege.org**
**E-mail : smcludh@satyam.net.in**

*ਸਬ-ਆਫ਼ਿਸ :*
C-135, ਮਾਨਸਰੋਵਰ ਗਾਰਡਨ, ਨਵੀਂ ਦਿੱਲੀ-110015 ਫੋਨ : 011-55330502

ਅਤੇ ਸਿੱਖ ਮਿਸ਼ਨਰੀ ਕਾਲਜ ਦੇ ਸਭ ਸਰਕਲਾਂ ਪਾਸੋਂ

# ਕਬਿੱਤਾਂ ਬਾਰੇ ਦੋ ਸ਼ਬਦ

ਅਕਾਲ ਉਸਤਤਿ ਦੇ ਇਹਨਾਂ 20 ਕਬਿੱਤਾਂ, ਜੋ ਛੰਦ ਸੰਖਿਆ 71 ਤੋਂ 90 ਤਕ ਚਲਦੇ ਹਨ, ਦੀ ਵਿਸ਼ਾ ਸਮੱਗਰੀ ਜਾਂ ਮਜ਼ਮੂਨ ਬਾਰੇ ਇਹੋ ਕਿਹਾ ਜਾ ਸਕਦਾ ਹੈ ਕਿ ਇਹਨਾਂ ਵਿੱਚ ਸੰਸਾਰ ਦੇ ਅਨੇਕਾਂ ਮਤ ਮਤਾਂਤਰਾਂ ਵੱਲੋਂ ਪ੍ਰਚਾਰੇ ਗਏ ਫੋਕਟ ਸਿਧਾਂਤਾਂ ਦਾ ਭਰਪੂਰ ਖੰਡਨ ਕੀਤਾ ਗਿਆ ਹੈ ਜਿਨ੍ਹਾਂ ਦਾ ਵਾਸਤਵ ਵਿੱਚ ਧਰਮ ਅਤੇ ਪ੍ਰਭੂ ਪ੍ਰਾਪਤੀ ਨਾਲ ਕੋਈ ਵਾਸਤਾ ਨਹੀਂ। ਮਨੁੱਖਾ ਸਰੀਰ ਦੀ ਨਾਸ਼ਮਾਨਤਾ ਨੂੰ ਉਜਾਗਰ ਕਰਨ ਲਈ ਵੱਡੇ ਵੱਡੇ ਅਵਤਾਰਾਂ, ਪੀਰਾਂ, ਪੈਗੰਬਰਾਂ, ਯੋਗੀਆਂ, ਰਾਜਿਆਂ ਮਹਾਰਾਜਿਆਂ ਤੇ ਸੂਰਬੀਰ ਬਹਾਦਰਾਂ ਦੇ ਦੇਹਾਤਾਂ ਨੂੰ ਦ੍ਰਿਸ਼ਟਮਾਨ ਕਰ ਦਿੱਤਾ ਗਿਆ ਹੈ। ਧਾਰਮਿਕ ਜਗਤ ਅੰਦਰ ਸ਼ੁਰੂ ਤੋਂ ਹੀ ਅਜਿਹੇ ਬੰਦੇ ਦਾਖਲ ਹੋ ਹੀ ਜਾਂਦੇ ਹਨ, ਜੋ ਆਪਣੀਆਂ ਫੋਕਟ ਮਨੌਤਾਂ ਅਤੇ ਵਿਸ਼ਵਾਸਾਂ ਅਧੀਨ ਅਨੇਕਾਂ ਪ੍ਰਕਾਰ ਦੇ ਅਡੰਬਰਾਂ ਤੇ ਪ੍ਰਪੰਚਾਂ ਵਿੱਚ ਆਪਣੇ ਆਪ ਨੂੰ ਫਸਾ ਲੈਂਦੇ ਰਹੇ ਹਨ ਅਤੇ ਇਹਨਾਂ ਵਿਚੋਂ ਕਈ ਇਹਨਾਂ ਪ੍ਰਪੰਚਾਂ ਤੇ ਅਡੰਬਰਾਂ ਨੂੰ ਸੁਆਰਥ ਵੱਸ ਹੀ ਕਰਦੇ ਰਹੇ ਹਨ। ਮਨੁੱਖ ਅੰਦਰ ਕਿਸੇ ਸਮੇਂ ਇਹ ਗ਼ਲਤ ਵਿਸ਼ਵਾਸ ਜਾਂ ਗ਼ਲਤ ਖਿਆਲ ਪੈਦਾ ਹੋਇਆ ਕਿ ਰੱਬ ਮਨੁੱਖ ਰੂਪ ਵਿੱਚ ਅਵਤਾਰ ਲੈਂਦਾ ਰਹਿੰਦਾ ਹੈ ਅਤੇ ਇਸ ਗ਼ਲਤ ਧਾਰਨਾ ਤੋਂ ਅਵਤਾਰਵਾਦ ਪੈਦਾ ਹੋ ਗਿਆ। ਅਵਤਾਰਵਾਦ ਨੇ ਅਨੇਕਾਂ ਮਤ ਮਤਾਂਤਰਾਂ ਤੇ ਫਿਰਕੇ ਪੈਦਾ ਕਰ ਦਿੱਤੇ ਜੋ ਇਕ ਦੂਜੇ ਦੇ ਵਿਰੋਧੀ ਰਹੇ ਅਤੇ ਇਕ ਦੂਜੇ ਦੇ ਵਿਰੁੱਧ ਈਰਖਾ ਦਾ ਪਰਚਾਰ ਭੀ ਕਰਦੇ ਰਹੇ। ਇਹਨਾਂ ਨੇ ਮਨੁੱਖ ਦੀ ਸਮਾਜਿਕ ਏਕਤਾ ਨੂੰ ਖੰਡ ਖੰਡ ਕਰ ਦਿੱਤਾ। ਇਹਨਾਂ ਕਬਿੱਤਾਂ ਵਿੱਚ ਮਨੁੱਖਤਾ ਦੇ ਬਰਾਬਰੀ ਅਤੇ ਏਕਤਾ ਦੇ ਅਸੂਲਾਂ ਨੂੰ ਜ਼ੋਰਦਾਰ ਢੰਗ ਨਾਲ ਬਿਆਨ ਕੀਤਾ ਗਿਆ। ਮਨੁੱਖਤਾ ਦੀ ਏਕਤਾ ਦੇ ਨਾਲ ਨਾਲ ਵਾਹਿਗੁਰੂ ਦੀ ਏਕਤਾ ਤੇ ਲਾਸਾਨੀਪਨ ਦਾ ਭੀ ਇਜ਼ਹਾਰ ਕੀਤਾ ਗਿਆ ਹੈ। ਹੋਰਨਾਂ ਮਤ-ਮਤਾਂਤਰਾਂ ਦੇ ਫੋਕਟ ਕਰਮਾਂ ਦਾ ਭਰਵਾਂ ਖੰਡਨ ਕਰਨ ਦੇ ਨਾਲ ਨਾਲ ਇਹਨਾਂ ਕਬਿੱਤਾਂ ਵਿੱਚ ਵਾਹਿਗੁਰੂ ਦੀ ਪ੍ਰਾਪਤੀ ਲਈ ਸਤਿਗੁਰੂ ਦੁਆਰਾ ਦੱਸੇ ਤੇ ਸਿਖਾਏ ਸੱਚੇ ਆਤਮਿਕ ਗਿਆਨ, ਪ੍ਰੇਮ, ਸ਼ਰਧਾ ਅਤੇ ਸਿਦਕ ਆਦਿਕ ਗੁਣਾਂ ਤੇ ਜ਼ੋਰ ਦਿੱਤਾ ਗਿਆ ਹੈ ਤੇ ਪਖੰਡ ਕਰਮਾਂ ਤੋਂ ਬਚਣ ਦੀ ਸਖ਼ਤ ਤਾਕੀਦ ਕੀਤੀ ਗਈ ਹੈ।

## ਤ੍ਵਪ੍ਰਸਾਦਿ ॥ ਕਬਿੱਤ

ਖੂਕ ਮਲਹਾਰੀ ਗਜ ਗਦਹਾ ਬਿਭੂਤਧਾਰੀ,
ਗਿਦੂਆ ਮਸਾਨ ਬਾਸ ਕਰਿਓਈ ਕਰਤ ਹੈ॥
ਘੁੱਘੂ ਮਟਬਾਸੀ ਲਗੇ ਡੋਲਤ ਉਦਾਸੀ ਮ੍ਰਿਗ
ਤਰਵਰ ਸਦੀਵ ਮੋਨ ਸਾਧੇ ਹੀ ਮਰਤ ਹੈ॥
ਬਿੰਦ ਕੇ ਸਧੱਯਾ ਤਾਹਿ ਹੀਜ ਕੀ ਬਡਯਾ ਦੇਤ;
ਬੰਦਰਾ ਸਦੀਵ ਪਾਇ ਨਾਗੇ ਹੀ ਫਿਰਤ ਹੈ॥
ਅੰਗਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ,
ਏਕ ਗਿਆਨ ਕੇ ਬਿਹੀਨ ਛੀਨ ਕੈਸੇ ਕੈ ਤਰਤ ਹੈ॥੧॥੭੧॥

**ਪਦ ਅਰਥ :** ਖੂਕ—ਸੂਰ। ਮਲਹਾਰੀ—ਗੰਦਗੀ ਖਾਣ ਵਾਲਾ। ਗਜ—ਹਾਥੀ। ਗਦਹਾ—ਗਧਾ, ਖੋਤਾ। ਬਿਭੂਤਧਾਰੀ—ਸਵਾਹ ਅਤੇ ਮਿੱਟੀ ਮਲਣ ਵਾਲੇ। ਗਿਦੂਆ—ਬਿਜੂ, ਗਿੱਦੜ। ਮਸਾਨ—ਮੜ੍ਹੀਆਂ-ਮਸਾਣਾਂ। ਬਾਸ—ਰਹਿਣਾ। ਘੁੱਘੂ—ਉੱਲੂ। ਮਟ—ਮੱਠ। ਮ੍ਰਿਗ—ਹਿਰਨ। ਤਰਵਰ—ਦਰਖ਼ਤ। ਮੋਨ ਸਾਧੇ—ਕਿਸੇ ਨਾਲ ਗੱਲ ਬਾਤ ਨਾ ਕਰਨਾ, ਚੁੱਪ ਰਹਿਣਾ। ਬਿੰਦ ਕੇ ਸਧੱਯਾ—ਬੀਰਜ ਰੋਕਣ ਵਾਲੇ, ਬ੍ਰਹਮਚਾਰੀ। ਹੀਜ—ਹੀਜੜੇ। ਬਡਯਾ—ਵਡਿਆਈ। ਬੰਦਰਾ—ਬਾਂਦਰ। ਸਦੀਵ—ਹਮੇਸ਼ਾਂ। ਪਾਇ—ਪੈਰ। ਅੰਗਨਾ—ਸਰੀਰਕ ਅੰਗਾਂ। ਪ੍ਰਬੀਨ—ਚਤੁਰ, ਤੇਜ਼। ਬਿਹੀਨ—ਬਗੈਰ। ਛੀਨ—ਕਮਜ਼ੋਰ, ਬਲਹੀਨ।੧।

**ਵਿਚਾਰ :** ਸੰਸਾਰ ਦੇ ਅਨੇਕਾਂ ਫੋਕਟ ਮਤਾਂ ਨੇ ਪ੍ਰਭੂ ਪ੍ਰਾਪਤੀ ਲਈ ਬੜੇ ਬੜੇ ਹਾਸੋ-ਹੀਣੇ, ਦਲੀਲ ਅਤੇ ਸਚਾਈ ਦੇ ਉਲਟ ਅਜੀਬ ਅਜੀਬ ਢੰਗ ਤਰੀਕੇ ਜਾਂ ਸਾਧਨ ਆਪਣੇ ਜਗਿਆਸੂਆਂ ਪ੍ਰਤੀ ਤਜਵੀਜ਼ ਕੀਤੇ ਹਨ। ਇਹਨਾਂ ਫੋਕੇ ਸਾਧਨਾਂ ਦਾ ਸੱਚੇ ਧਰਮ ਨਾਲ ਬਹੁਤ ਵਾਰੀ ਦੂਰ ਦਾ ਸੰਬੰਧ ਵੀ ਨਹੀਂ ਹੁੰਦਾ। ਜਗਿਆਸੂਆਂ ਭਾਵ ਉਸ ਮਤ ਵਿਸ਼ੇਸ਼ ਦੇ ਮੰਨਣ-ਹਾਰਿਆਂ ਨੂੰ ਸਤਿਗੁਰੂ ਦੇ ਗਿਆਨ ਦੀ ਅਣਹੋਂਦ ਕਾਰਨ ਅਜਿਹੇ ਭੰਬਲ-ਭੂਸਿਆਂ ਵਿੱਚ ਫਸ ਕੇ ਆਪਣੀ ਉਮਰ ਗਾਲਣੀ ਪੈ ਜਾਂਦੀ ਹੈ, ਜਿਹਨਾਂ ਵਿੱਚ ਖੱਚਤ ਹੋਏ ਹੋਇਆਂ ਨੂੰ ਆਪਣੀ ਇਸ ਖਵਾਰੀ ਦੀ ਸੋਝੀ ਵੀ ਨਹੀਂ ਪੈਂਦੀ।

ਕਲਗੀਧਰ ਸਵਾਮੀ ਨੇ ਆਪਣੀ ਜ਼ੋਰਦਾਰ ਸ਼ੈਲੀ ਵਿੱਚ ਅਨਮਤਾਂ ਦੁਆਰਾ ਤਜਵੀਜ਼ ਕੀਤੇ ਗਏ ਨਿਰਰਥਕ ਸਾਧਨਾਂ ਤੇ ਵਿਸ਼ਵਾਸਾਂ ਦੀ ਸਚਾਈ ਪਰਗਟ ਕਰ ਕੇ ਮਨੁੱਖ ਮਾਤਰ ਨੂੰ ਸਹੀ ਰਹਿਨੁਮਾਈ ਦਿੱਤੀ ਹੈ। ਅਨਮਤਾਂ ਵਿੱਚ ਹੇਠ ਦਿੱਤੇ ਸਾਧਨ ਪ੍ਰਭੂ-ਪ੍ਰਾਪਤੀ ਲਈ ਜਾਂ ਮਨੁੱਖੀ ਜੀਵਨ ਦੇ ਮਨੋਰਥ ਨੂੰ ਸਿੱਧ ਕਰਨ ਲਈ ਵਖੋਲਿਤਰੇ ਰੂਪ ਵਿੱਚ ਦੱਸੇ ਗਏ ਹਨ। ਇਹ ਸਮੁੱਚੇ ਸਾਧਨ ਸਭ ਮਤਾਂ ਨੇ ਤਜਵੀਜ਼

ਨਹੀਂ ਕੀਤੇ। ਕਿਸੇ ਨੇ ਕਿਸੇ ਸਾਧਨ ਉਤੇ ਜ਼ੋਰ ਦਿੱਤਾ ਹੈ, ਕਿਸੇ ਨੇ ਕਿਸੇ ਉੱਤੇ। ਕਿਸੇ ਕਿਸੇ ਨੇ ਤਾਂ ਕੇਵਲ ਇਕ ਸਾਧਨਾ ਉਤੇ ਜ਼ਿਆਦਾ ਜ਼ੋਰ ਦਿੱਤਾ ਹੈ, ਕਿਸੇ ਨੇ ਇਕ ਤੋਂ ਵਧੀਕ ਸਾਧਨਾ ਉਤੇ ਇਕੋ ਸਮੇਂ ਹੀ ਪੂਰਾ ਜ਼ੋਰ ਲਗਾ ਦਿੱਤਾ ਹੈ। ਯਥਾ (1) ਵਿਸ਼ਟਾ (Human Excreta) ਛਕ ਜਾਣਾ (ਜਿਵੇਂ ਕਿ ਘੋਰੀ ਮਤ ਦਾ ਨਖਿੱਧ ਸਿਧਾਂਤ ਹੈ), (2) ਸਰੀਰ ਉਤੇ ਸੁਆਹ ਜਾਂ ਬਿਭੂਤ ਮਲ ਕੇ ਸਰੀਰ ਨੂੰ ਹਾਲੋਂ ਬੇਹਾਲ ਕਰਨਾ (ਜਿਵੇਂ ਕਿ ਸੰਨਿਆਸੀ ਸਾਧੂਆਂ ਵਿੱਚ ਪ੍ਰਚਲਤ ਹੈ), (3) ਸ਼ਮਸ਼ਾਨ ਭੂਮੀਆਂ ਵਿੱਚ ਰਹਿਣਾ, (4) ਮੱਠਾਂ ਵਿਖੇ ਨਿਵਾਸ ਕਰਨਾ, (5) ਘਰ ਬਾਰ ਤਿਆਗ ਬਨਾਂ ਵਿੱਚ ਵਿਚਰਦੇ ਫਿਰਨਾ, (6) ਮੋਨ ਬਰਤ ਧਾਰਨ ਕਰਨਾ ਭਾਵ ਉੱਕਾ ਹੀ ਨਾ ਬੋਲਣਾ, (7) ਵਿਆਹ ਸ਼ਾਦੀ ਨਾ ਕਰਨਾ ਅਤੇ ਬ੍ਰਹਮਚਾਰੀ ਰਹਿਣਾ, (8) ਪੈਰ ਵਿੱਚ ਜੁੱਤੀ ਨਾ ਪਹਿਨਣੀ ਅਤੇ ਨੰਗੇ ਪੈਰ ਵਿਚਰਨਾ (ਜਿਵੇਂ ਸਰੇਵੜੇ ਆਦਿਕ ਕਰਦੇ ਹਨ)।

ਉਪਰੋਕਤ ਸਾਧਨਾਂ ਦਾ ਸੱਚੇ ਧਰਮ ਨਾਲ ਜਾਂ ਪ੍ਰਭੂ-ਪ੍ਰਾਪਤੀ ਦੇ ਸਹੀ ਰਸਤੇ ਨਾਲ ਦੂਰ ਦਾ ਵੀ ਕੋਈ ਸੰਬੰਧ ਨਹੀਂ। ਸਤਿਗੁਰੂ ਉਪਰੋਕਤ ਸਾਧਨਾਂ ਦਾ ਜ਼ੋਰਦਾਰ ਖੰਡਨ ਇਸ ਢੰਗ ਨਾਲ ਕਰਦੇ ਹਨ ਅਤੇ ਐਸੇ ਨਿਰਰਥਕ ਸਾਧਨਾਂ ਦੀ ਅਜਿਹੀ ਖੇਹ-ਖੱਭੜੀ ਉਡਾਉਂਦੇ ਹਨ, ਕਿ ਅਜਿਹੇ ਫੋਕੇ ਸਾਧਨਾਂ ਉਪਰੋਂ ਮਨੁੱਖ ਦਾ ਝੂਠਾ ਵਿਸ਼ਵਾਸ ਸਦਾ ਲਈ ਹਟ ਜਾਵੇ ਅਤੇ ਜਗਿਆਸੂ ਸਹੀ ਅਤੇ ਸੁਖੇਨ ਰਸਤੇ ਨੂੰ ਅਖਤਿਆਰ ਕਰਕੇ ਆਪਣਾ ਜੀਵਨ ਸਫਲ ਕਰ ਸਕੇ।

ਕਲਗੀਧਰ ਪਿਤਾ ਕਹਿੰਦੇ ਹਨ ਕਿ ਵਿਸ਼ਟਾ (ਮਨੁੱਖੀ ਗੰਦਗੀ, ਟੱਟੀ) ਖਾਣ ਵਾਲੇ ਸਾਧਕ ਨੂੰ ਵੱਧ ਤੋਂ ਵੱਧ ਸੂਰ ਨਾਲ ਉਪਮਾ ਦਿੱਤੀ ਜਾ ਸਕਦੀ ਹੈ, ਇਸ ਦਾ ਪ੍ਰਭੂ ਪ੍ਰਾਪਤੀ ਨਾਲ ਦੂਰ ਦਾ ਵੀ ਸੰਬੰਧ ਨਹੀਂ। ਸਰੀਰ ਉਤੇ ਬਿਭੂਤ ਜਾਂ ਸੁਆਹ ਮਲ ਕੇ ਸਾਧਨਾ ਕਰਨ ਵਾਲੇ ਨੂੰ ਬੁੱਧੀਹੀਣ ਹਾਥੀ ਜਾਂ ਖੋਤੇ ਵਰਗੇ ਮਸ਼ਹੂਰ ਜਾਨਵਰਾਂ ਨਾਲ ਤੁਲਨਾਇਆ ਜਾ ਸਕਦਾ ਹੈ, ਜਿਨ੍ਹਾਂ ਦਾ ਕਰਮ ਭੀ ਨਿਤ ਆਪਣੇ ਉਤੇ ਮਿੱਟੀ ਪਾਉਂਦੇ ਰਹਿਣਾ ਜਾਂ ਮਿੱਟੀ ਘੱਟੇ ਉਤੇ ਲੇਟਦੇ ਰਹਿਣਾ ਹੈ। ਮੜ੍ਹੀਆਂ-ਮਸਾਣਾਂ ਅਥਵਾ ਸ਼ਮਸ਼ਾਨ ਭੂਮੀਆਂ ਵਿੱਚ ਨਿਤ ਨਿਵਾਸ ਰੱਖ ਕੇ ਪ੍ਰਭੂ ਪ੍ਰਾਪਤੀ ਦੀ ਆਸ ਲਾ ਰੱਖਣ ਵਾਲੇ ਨਿਰਬੁੱਧ ਸਾਧਕਾਂ ਨੂੰ ਪਿਤਾ ਕਲਗੀਧਰ, ਗਿੱਦੜ ਵਰਗੇ "ਦਲੇਰ" ਜਾਨਵਰ ਨਾਲ ਤੁਲਨਾ ਦਿੰਦੇ ਹਨ, ਕਿਉਂਕਿ ਇਸ ਜਵਾਨ ਦਾ ਮਨ-ਭਾਉਂਦਾ ਨਿਵਾਸ ਅਸਥਾਨ ਸ਼ਮਸ਼ਾਨ ਭੂਮੀ ਹੀ ਹੈ।

ਮੱਠਾਂ ਵਿੱਚ ਨਿਵਾਸ ਕਰਨ ਵਾਲੇ ਸਾਧਾਂ ਨੂੰ ਸਤਿਗੁਰੂ ਘੁੱਗੂਆਂ ਅਥਵਾ ਉੱਲੂਆਂ ਤੋਂ ਬੇਹਤਰ ਮੰਨਣ ਲਈ ਕਿਸੇ ਤਰ੍ਹਾਂ ਭੀ ਤਿਆਰ ਨਜ਼ਰ ਨਹੀਂ ਆਉਂਦੇ ਕਿਉਂਕਿ ਉੱਲੂ ਵਰਗਾ "ਉੱਤਮ" ਜੀਵ ਸਦਾ ਮੱਠਾਂ ਆਦਿਕ ਨੂੰ ਆਪਣਾ ਸਦੀਵੀ ਨਿਵਾਸ ਜਾਣਨ ਵਿੱਚ ਆਪਣੀ ਸ਼ਾਨ ਸਮਝਦਾ ਹੈ। ਘਰ ਬਾਰ ਤਿਆਗ ਕੇ ਬਨਾਂ ਵਿੱਚ ਫਿਰਨ ਵਾਲੇ ਸਾਧਾਂ ਜਾਂ ਬਾਨਪ੍ਰਸਥੀਆਂ ਨੂੰ ਜਾਂ ਅਜਿਹੇ ਵਿਸ਼ਵਾਸ ਦੇ ਧਾਰਨੀ ਸਾਧਕਾਂ ਨੂੰ ਹਿਰਨ ਆਦਿਕ ਡਰਪੋਕ ਜੰਗਲੀ ਜਾਨਵਰਾਂ-ਵਾਂਗ ਹੀ

ਮੰਨਿਆ ਜਾ ਸਕਦਾ ਹੈ, ਕਿਉਂਕਿ ਇਹ ਜਾਨਵਰ ਭੀ ਬਨਾਂ-ਜੰਗਲਾਂ ਵਿੱਚ ਟੱਕਰਾਂ ਮਾਰਦੇ ਫਿਰਦੇ ਤੇ ਖੱਜਲ ਹੁੰਦੇ ਹਨ। ਮੋਨ ਧਾਰਨ ਵਾਲੇ ਨਿਰਬੁਧ ਸਾਧਾਂ ਨੂੰ ਰੁੱਖਾਂ ਵਰਗੇ ਜੜ ਪਦਾਰਥ ਨਾਲ ਉਪਮਾਇਆ ਗਿਆ ਹੈ। ਰੁੱਖ ਆਦਿ ਪੈਦਾਵਾਰ ਧੁਰ ਦਰਗਾਹੋਂ ਮੋਨ ਹੈ ਅਤੇ ਮੋਨ (ਭਾਵ ਚੁੱਪ-ਚਾਪ) ਰਹਿ ਕੇ ਸਾਰੀ ਉਮਰ ਬਿਤਾ ਕੇ ਕਾਲ ਦਾ ਗ੍ਰਾਸ ਬਣ ਜਾਂਦੀ ਹੈ। ਮੋਨੀ ਸਾਧਾਂ ਨੂੰ ਇਸ ਜੜ ਪਦਾਰਥ ਤੋਂ ਕਿਸੇ ਬਿਧ ਵੀ ਬੇਹਤਰ ਨਹੀਂ ਮੰਨਿਆ ਜਾ ਸਕਦਾ।

ਵਿਆਹ ਸ਼ਾਦੀ ਨਾ ਕਰਵਾਉਣ ਜਾਂ ਬ੍ਰਹਮਚਾਰੀ ਰਹਿਣ ਵਿੱਚ ਪ੍ਰਭੂ-ਪ੍ਰਾਪਤੀ ਦੀ ਆਸ ਲਾ ਰੱਖਣ ਵਾਲਿਆਂ ਨੂੰ ਤਾਂ ਕੇਵਲ ਹੀਜੜੇ ਦੇ ਪਰਮ-ਪਦ ਦੀ ਵਡਿਆਈ ਦਾ ਹੱਕਦਾਰ ਸਮਝਿਆ ਜਾ ਸਕਦਾ ਹੈ, ਜੋ ਕਾਦਰ ਦੀ ਕੁਦਰਤ ਵੱਲੋਂ ਧੁਰ ਦਰਗਾਹੋਂ ਹੀ ਬ੍ਰਹਮਚਾਰੀ ਰਹਿਣ ਪੁਰ ਮਜ਼ਬੂਰ ਹੁੰਦਾ ਹੈ। ਨੰਗੇ ਪੈਰੀਂ ਰਹਿਣ ਦੇ ਕਰਮ ਨੂੰ ਈਸ਼ਵਰੀ ਸਾਧਨ ਜਾਣਨ ਵਾਲੇ ਸਾਧਕ ਨੂੰ ਬਾਂਦਰ ਵਰਗੀ ਹਸੌਣੀ ਚੀਜ਼ ਨਾਲ ਉਪਮਾਇਆ ਗਿਆ ਹੈ। ਬਾਂਦਰ ਆਦਿਕ ਕੋਈ ਜਾਨਵਰ ਵੀ ਪੈਰੀਂ ਜੁੱਤੀ ਨਹੀਂ ਪਾਉਂਦਾ।

ਉਪਰੋਕਤ ਸਮੂਹ ਸਾਧਨਾਂ ਦਾ ਸੱਚੇ ਧਰਮ ਨਾਲ ਅਥਵਾ ਸੱਚੀ ਈਸ਼ਵਰੀ ਸਾਧਨਾ ਨਾਲ ਕੋਈ ਸੰਬੰਧ ਨਹੀਂ। ਜੀਵਨ ਯਾਤਰਾ ਨੂੰ ਸਫਲ ਕਰਨ ਅਤੇ ਪ੍ਰਭੂ ਪ੍ਰਾਪਤੀ ਲਈ ਸਤਿਗੁਰੂ ਦੇ ਸੱਚੇ ਗਿਆਨ ਅਰ ਸੱਚੇ ਆਚਾਰ ਜਾਂ ਅਮਲੀ ਜੀਵਨ ਦੀ ਲਾਜ਼ਮੀ ਤੌਰ ਤੇ ਜ਼ਰੂਰਤ ਹੈ, ਪਰ ਉਪਰੋਕਤ ਕਿਸਮ ਦੇ ਸਾਧਕ ਅੱਖ, ਨੱਕ, ਕੰਨ, ਜੀਭ ਆਦਿਕ ਅੰਗਾਂ ਦੇ ਅਧੀਨ ਰਹਿੰਦੇ ਹੋਏ ਵਾਸਤਵ ਵਿੱਚ ਕਾਮ, ਕਰੋਧ, ਲੋਭ, ਮੋਹ, ਹੰਕਾਰ ਆਦਿਕ ਵਿਕਾਰਾਂ ਵਿੱਚ ਹੀ ਮਾਹਿਰ ਹੁੰਦੇ ਹਨ। ਆਤਮਿਕ ਗਿਆਨ ਤੋਂ ਵਿਹੂਣੇ ਅਤੇ ਵਿਕਾਰਾਂ ਵਿੱਚ ਗ੍ਰਸਤ ਅਜਿਹੇ ਅਤਿ ਕਮਜ਼ੋਰ ਜਗਿਆਸੂ ਆਪਣੇ ਗਲਤ ਤੇ ਨਿਰਰਥਕ ਅਕੀਦਿਆਂ ਨਾਲ ਸੰਸਾਰ ਸਾਗਰ ਨੂੰ ਕਿਵੇਂ ਤਰ ਸਕਦੇ ਹਨ, ਅਥਵਾ ਆਪਣਾ ਮਨੁੱਖਾ ਜੀਵਨ ਕਿਵੇਂ ਸਫਲ ਕਰ ਸਕਦੇ ਹਨ?

**ਸਪੱਸ਼ਟ ਹੈ :** (1) ਪ੍ਰਭੂ ਪ੍ਰਾਪਤੀ ਲਈ ਸਤਿਗੁਰੂ ਦੁਆਰਾ ਸਿਖਾਏ ਸੱਚੇ ਗਿਆਨ ਦੀ ਪ੍ਰਾਪਤੀ ਅਤੇ ਕਾਮ, ਕਰੋਧ, ਲੋਭ ਆਦਿਕ ਵਿਕਾਰਾਂ ਉਤੇ ਕਾਬੂ ਪਾਉਣ ਦੀ ਲੋੜ ਹੈ।

(2) ਨਿਰਰਥਕ ਅਨਮਤੀ ਸਾਧਨਾਂ ਨੂੰ ਗੁਰਮਤਿ ਕਿਸੇ ਭਾਅ ਉਤੇ ਖਰੀਦਣ ਲਈ ਤਿਆਰ ਨਹੀਂ। ਵਿਸ਼ਟਾ ਖਾਣੀ, ਬਿਭੂਤ ਮਲਣੀ, ਮਸਾਣ-ਵਾਸ ਕਰਨਾ, ਮੱਠ-ਵਾਸ ਕਰਨਾ, ਜੰਗਲਾਂ ਵਿੱਚ ਭਟਕਣਾ, ਮੋਨ ਧਾਰਨਾ, ਬ੍ਰਹਮਚਾਰੀ ਰਹਿਣਾ, ਨੰਗੇ ਪੈਰੀਂ ਰਹਿਣਾ ਆਦਿਕ ਅਨਮਤਾਂ ਲਈ ਹੀ ਰਾਖਵੇਂ ਰਹਿਣ ਦੇਣੇ ਚਾਹੀਦੇ ਹਨ।

(3) ਅਨਮਤੀਏ ਤੇ ਮਨਮਤੀਏ ਅਛੋਪਲੇ ਜਿਹੇ ਅਜਿਹਾ ਪ੍ਰਚਾਰ ਕਰ ਰਹੇ ਹਨ ਕਿ ਗੁਰਮਤਿ ਬ੍ਰਹਮਚਰਜ ਦਾ ਜਾਂ ਮੋਨ ਆਦਿਕ ਸਿਧਾਂਤਾਂ ਦਾ ਖੰਡਨ ਨਹੀਂ

ਕਰਦੀ, ਕੇਵਲ ਇਹਨਾਂ ਆਸਰੇ ਕੀਤੇ ਪਖੰਡ ਦਾ ਹੀ ਖੰਡਨ ਕਰਦੀ ਹੈ। ਇਹ ਮਿਲਗੋਭਾ ਅਤੇ ਦੂਸ਼ਤ ਵਿਚਾਰ ਹੈ। ਗ਼ਲਤ ਸਿਧਾਂਤਾਂ ਨੂੰ ਕਿਸੇ ਸ਼ਕਲ ਵਿੱਚ ਵੀ ਮੰਨਣਾ ਗੁਰਮਤਿ ਅਨੁਕੂਲ ਨਹੀਂ।

(4) ਸੰਤ-ਬਾਣਾ ਧਾਰਨ ਕਰਕੇ ਵਿਚਰਨ ਵਾਲੇ ਸਾਧ ਅਤੇ ਸੰਤ ਆਦਿਕ ਅਨਮਤੀ ਸਿਧਾਂਤਾਂ ਨੂੰ ਮੰਨਣ ਵਾਲੇ ਸੰਤਾਂ ਜਾਂ ਜਥੇਦਾਰਾਂ ਨੂੰ ਇਸ ਅਧਾਰ ਉਤੇ ਕੋਈ ਮਾਣ ਨਹੀਂ ਮਿਲਣਾ ਚਾਹੀਦਾ ਹੈ।

(5) ਸ੍ਰੀ ਗੁਰੂ ਗਰੰਥ ਸਾਹਿਬ ਦੀ ਬਾਣੀ ਵਿੱਚ ਭੀ ਇਹਨਾਂ ਅਨਮਤੀ ਅਕੀਦਿਆਂ ਦਾ ਚੰਗੀ ਤਰ੍ਹਾਂ ਖੰਡਨ ਕੀਤਾ ਗਿਆ ਹੈ, ਯਥਾ :

**(ੳ) ਮੋਨਿ ਵਿਗੂਤਾ॥ ਕਿਉ ਜਾਗੈ ਗੁਰ ਬਿਨੁ ਸੂਤਾ॥** *(ਪੰਨਾ ੪੬੭)*

ਇਕੱਲਵਾਂਝੇ ਚੁਪ ਵੱਟ ਕੇ ਅਸਲੀ ਰਾਹ ਤੋਂ ਖੁੰਝਿਆ ਹੋਇਆ ਅਤੇ ਮਾਇਆ ਦੀ ਨੀਂਦਰ ਵਿੱਚ ਸੁੱਤਾ ਹੋਇਆ ਮਨੁੱਖ ਗੁਰੂ ਤੋਂ ਬਿਨਾਂ ਕਿਵੇਂ ਜਾਗ ਸਕਦਾ ਹੈ?

**(ਅ) ਪਗ ਉਪੇਤਾਣਾ॥ ਅਪਣਾ ਕੀਆ ਕਮਾਣਾ॥** *(ਪੰਨਾ ੪੬੭)*

ਪੈਰਾਂ ਤੋਂ ਨੰਗਾ ਫਿਰਦਾ ਹੈ ਅਤੇ ਆਪਣੀ ਇਸ ਕੀਤੀ ਹੋਈ ਭੁੱਲ ਦਾ ਦੁੱਖ ਸਹਿ ਰਿਹਾ ਹੈ।

**(ੲ) ਅਲੁ ਮਲੁ ਖਾਈ ਸਿਰਿ ਛਾਈ ਪਾਈ॥**
**ਮੂਰਖਿ ਅੰਧੈ ਪਤਿ ਗਵਾਈ॥** *(ਪੰਨਾ ੪੬੭)*

ਚੰਗਾ ਭੋਜਨ ਛੱਡ ਕੇ ਗੰਦ ਖਾਂਦਾ ਹੈ ਅਤੇ ਸਿਰ ਵਿੱਚ ਸੁਆਹ ਪਾ ਰੱਖੀ ਹੈ। ਅਗਿਆਨੀ ਮੂਰਖ ਨੇ ਇਸ ਤਰ੍ਹਾਂ ਆਪਣੀ ਪੱਤ ਗਵਾ ਲਈ ਹੈ।

**(ਸ) ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ॥**
*(ਮਾਰੂ, ਕਬੀਰ ਜੀ, ਪੰਨਾ ੧੧੦੩)*

ਜਦ ਤਕ, ਹੇ ਭਾਈ! ਤੂੰ ਆਪਣੇ ਮਨ ਵਿਚੋਂ ਵਿਕਾਰ ਨਹੀਂ ਛੱਡਦਾ ਜੰਗਲ ਵਿੱਚ ਜਾ ਵੱਸਿਆਂ ਪਰਮਾਤਮਾ ਕਿਵੇਂ ਮਿਲ ਸਕਦਾ ਹੈ।

**(ਹ) ਬਿੰਦੁ ਰਾਖਿ ਜੌ ਤਰੀਐ ਭਾਈ॥ ਖੁਸਰੇ ਕਿਉ ਨ ਪਰਮ ਗਤਿ ਪਾਈ॥**
*(ਗਉੜੀ, ਕਬੀਰ ਜੀ, ਪੰਨਾ ੩੨੪)*

ਹੇ ਭਾਈ ਜੇ ਬਾਲ-ਜਤੀ ਰਿਹਾਂ ਸੰਸਾਰ ਸਮੁੰਦਰ ਤੋਂ ਤਰ ਸਕੀਦਾ ਹੈ ਤਾਂ ਖੁਸਰੇ ਨੂੰ ਕਿਉਂ ਮੁਕਤੀ ਨਹੀਂ ਮਿਲ ਜਾਂਦੀ।

**ਭੂਤ ਬਨਚਾਰੀ, ਛਿਤ ਛਉਨਾ ਸਭੇ ਦੂਧਾਧਾਰੀ**
**ਪਉਨ ਕੇ ਅਹਾਰੀ, ਸੁ ਭੁਜੰਗ ਜਾਨੀਅਤ ਹੈ॥**

ਤ੍ਰਿਣਕੇ ਭਛੱਯਾ, ਧਨ ਲੋਭ ਕੇ ਤਜੱਯਾ ਤੇਤੋ,
ਗਊਅਨ ਕੇ ਜੱਯਾ, ਬ੍ਰਿਖਭੱਯਾ ਮਾਨੀਅਤ ਹੈ॥
ਨਭ ਕੇ ਉਡੱਯਾ, ਤਾਹਿ ਪੰਛੀ ਕੀ ਬਡੱਯਾ ਦੇਤ,
ਬਗੁਲਾ ਬਿੜਾਲ ਬ੍ਰਿਕ, ਧਿਆਨੀ ਠਾਨੀਅਤੁ ਹੈ॥
ਜੇਤੋ ਬਡੇ ਗਿਆਨੀ, ਤਿਨੋ ਜਾਨੀ ਪੈ ਬਖਾਨੀ ਨਾਹਿ,
ਐਸੇ ਨ ਪ੍ਰਪੰਚ ਮਨ ਭੂਲ ਆਨੀਅਤੁ ਹੈ॥੨॥੭੨॥

**ਪਦ ਅਰਥ :** ਭੂਤ—ਪ੍ਰਾਣ ਰਹਿਤ, ਰੂਹਾਂ। ਬਨਚਾਰੀ—ਜੰਗਲਾਂ ਵਿੱਚ ਵਿਚਰਨ ਵਾਲੇ। ਛਿਤ—ਧਰਤੀ। ਛਉਣਾ—ਛੋਟਾ ਬਾਲਕ। ਦੂਧਾਧਾਰੀ—ਕੇਵਲ ਦੁੱਧ ਉੱਤੇ ਗੁਜ਼ਾਰਾ ਕਰਨ ਵਾਲੇ। ਅਹਾਰੀ—ਸੇਵਨ ਕਰਨ ਵਾਲੇ। ਭੁਜੰਗ—ਸੱਪ। ਤ੍ਰਿਣ—ਘਾਹ-ਫੂਸ। ਭਛੱਯਾ—ਖਾਣ ਵਾਲੇ। ਤਜੱਯਾ—ਤਿਆਗ ਵਾਲੇ। ਜੱਯਾ—ਬੱਚਾ, ਬੱਛੜਾ। ਬ੍ਰਿਖਭਯਾ—ਬਲਦ। ਨਭ—ਅਕਾਸ਼। ਬਿੜਾਲ—ਬਿੱਲਾ। ਬ੍ਰਿਕ—ਬਘਿਆੜ। ਪੈ—ਪਰ। ਬਖਾਨੀ ਨਾਹਿ—ਕਹੀ ਨਹੀਂ। ਪ੍ਰਪੰਚ—ਧੋਖਾ, ਛਲ, ਦਿਖਾਵਾ।੨।

**ਵਿਚਾਰ :** ਇਸ ਕਬਿੱਤ ਵਿੱਚ ਹੇਠਾਂ ਅੰਕਤ ਕੀਤੇ ਅਨਮਤੀ ਵਿਸ਼ਵਾਸਾਂ ਅਤੇ ਅਕੀਦਿਆਂ ਦਾ ਬਖੀਆ ਉਘੇੜਿਆ ਗਿਆ ਹੈ :

(1) ਸਾਰੀ ਧਰਤੀ ਅਤੇ ਜੰਗਲਾਂ ਵਿੱਚ ਵਿਚਰਦੇ ਫਿਰਨਾ, (2) ਖੁਰਾਕ ਕੇਵਲ ਦੁੱਧ ਦੀ ਕਰਨੀ, ਹੋਰ ਕੁਛ ਨਾ ਖਾਣਾ ਭਾਵ ਦੂਧਾਧਾਰੀ ਹੋਣਾ (3) ਪਉਣ ਆਹਾਰੀ ਹੋਣਾ, ਭਾਵ, ਕੇਵਲ ਹਵਾ—ਆਸ਼੍ਰਿਤ ਰਹਿਣਾ, ਹੋਰ ਕੁਝ ਨਾ ਖਾਣਾ (4) ਕੇਵਲ ਘਾਹ ਫੂਸ (ਸਾਗ-ਸਬਜ਼ੀ) ਦਾ ਆਹਾਰ ਕਰਨਾ ਅਤੇ ਧਨ ਜਾਇਦਾਦ ਨੂੰ ਅੰਗੀਕਾਰ ਨਾ ਕਰਨਾ, (5) ਯੋਗ ਸਿਧੀਆਂ ਰਾਹੀਂ ਅਸਮਾਨ ਵਿੱਚ ਉਡਣਾ (6) ਸਮਾਧੀਆਂ ਲਗਾਉਣ ਜਾਂ ਧਿਆਨ ਲਗਾਉਣ ਦੇ ਪਖੰਡ ਕਰਨੇ।

ਸੰਸਾਰ ਦੇ ਅਨੇਕਾਂ ਮਤਾਂ ਨੇ ਉਪਰ ਦਿੱਤੇ ਫੋਕਟ ਅਤੇ ਨਿਰਰਥਕ ਕਰਮਾਂ ਦੇ ਜਾਲ ਵਿੱਚ ਆਪਣੇ ਜਗਿਆਸੂਆਂ ਨੂੰ ਫਸਾ ਛੱਡਿਆ ਹੈ। ਪ੍ਰਭੂ-ਪ੍ਰਾਪਤੀ ਅਤੇ ਮਨੁੱਖੀ ਜੀਵਨ ਦੀ ਸਫਲਤਾ ਨਾਲ ਇਹਨਾਂ ਕਰਮਾਂ ਦਾ ਦੂਰ ਦਾ ਭੀ ਕੋਈ ਵਾਸਤਾ ਨਹੀਂ। ਅਗਿਆਨੀ ਲੋਕ ਅਜਿਹੇ ਕਰਮਾਂ ਨੂੰ ਬੇਲੋੜੀ ਅਹਿਮੀਅਤ ਦੇ ਕੇ ਭੰਬਲ-ਭੂਸੇ ਖਾ ਰਹੇ ਹਨ। ਅਜਿਹੇ ਪ੍ਰਪੰਚਾਂ ਜਾਂ ਦਿਖਾਵੇ ਦੇ ਕਰਮ ਪਿੱਛੇ ਕਈ ਵਾਰੀ ਮਨੁੱਖੀ ਅਗਿਆਨਤਾ ਕੰਮ ਕਰਦੀ ਹੈ ਅਤੇ ਕਈ ਵਾਰ ਕੁਝ ਪਖੰਡੀ ਜੀਵ ਆਪਣੇ ਨਿਜੀ ਲਾਭਾਂ ਲਈ ਅਥਵਾ ਆਪਣੀ ਭੱਲ-ਪੂਜਾ ਬਣਾਈ ਰੱਖਣ ਲਈ ਇਹਨਾਂ ਪ੍ਰਪੰਚੀ ਕਰਮਾਂ ਦਾ ਪਰਚਾਰ-ਪਸਾਰ ਕਰਦੇ ਹਨ। ਗੁਰੂ ਪਾਤਸ਼ਾਹ ਇਨ੍ਹਾਂ ਪ੍ਰਪੰਚੀ ਕਰਮਾਂ ਦਾ ਜ਼ੋਰਦਾਰ ਖੰਡਨ ਕਰਨ ਉਪਰੰਤ ਇਕ ਹੋਰ ਮਜ਼ੇਦਾਰ ਗੱਲ ਭੀ ਬਿਆਨ ਕਰਦੇ ਹਨ ਤੇ ਉਹ ਭੀ ਬੜੇ ਖ਼ੂਬਸੂਰਤ ਢੰਗ ਨਾਲ।

ਸਤਿਗੁਰੂ ਫੁਰਮਾਉਂਦੇ ਹਨ ਕਿ ਧਰਤੀ ਅਤੇ ਜੰਗਲ ਗਾਹੁੰਦੇ ਫਿਰਨਾ ਕੋਈ ਰੱਬੀ ਕਰਮ ਨਹੀਂ, ਅਜਿਹੇ ਪ੍ਰਪੰਚੀਆਂ ਨੂੰ ਸਿਰਫ ਭੂਤਾਂ-ਪ੍ਰੇਤਾਂ ਨਾਲ ਹੀ ਤੁਲਨਾਇਆ ਜਾ ਸਕਦਾ ਹੈ ਕਿਉਂਕਿ ਭੂਤ ਪ੍ਰੇਤ ਭੀ ਪ੍ਰਿਥਵੀ ਅਰ ਜੰਗਲਾਂ ਵਿੱਚ ਵਿਚਰਦੇ ਦੱਸੇ ਜਾਂਦੇ ਹਨ। ਦੂਧਾਧਾਰੀ ਹੋਣਾ ਜਾਂ ਕੇਵਲ ਦੁੱਧ ਆਸਰੇ ਰਹਿਣਾ ਭੀ ਕੋਈ ਖ਼ੁਦਾਈ ਰਸਤੇ ਦੇ ਕਰਮ ਨਹੀਂ, ਕੇਵਲ ਪਖੰਡ ਜਾਂ ਦਿਖਾਵਾ ਮਾਤਰ ਹੈ; ਦੂਧਾਧਾਰੀ ਨੂੰ ਕੇਵਲ ਬੱਚਿਆਂ ਵਾਲੀ ਵਡਿਆਈ ਦਿੱਤੀ ਜਾ ਸਕਦੀ ਹੈ। ਸੰਸਾਰ ਦਾ ਹਰ ਬੱਚਾ ਕੁਦਰਤੀ ਤੌਰ ਤੇ ਹੀ ਦੂਧਾਧਾਰੀ ਹੈ, ਭਾਵ, ਦੁੱਧ ਦੇ ਆਸਰੇ ਹੀ ਪਲਦਾ ਹੈ। ਸੋ ਦੂਧਾਧਾਰੀ ਹੋਣ ਵਿੱਚ ਕੋਈ ਵਡਿਆਈ ਨਹੀਂ। ਪਉਣ-ਅਹਾਰੀ ਹੋਣਾ ਭੀ ਕੋਈ ਰੱਬੀ ਰਸਤਾ ਨਹੀਂ। ਪਉਣ-ਆਹਾਰੀ ਨੂੰ ਸਿਰਫ ਸਰਪ ਜੋਨੀ ਨਾਲ ਤੁਲਨਾਇਆ ਜਾ ਸਕਦਾ ਹੈ, ਕਿਉਂਕਿ ਸੱਪ ਪਉਣ-ਆਹਾਰੀ ਕਰਕੇ ਜਾਣੇ ਜਾਂਦੇ ਹਨ।

ਕੁਝ ਪ੍ਰਪੰਚੀ ਘਾਹ-ਫੂਸ (ਸਾਗ ਸਬਜ਼ੀ) ਮਾਤਰ ਆਹਾਰ ਕਰਨ ਕਾਰਨ ਅਤੇ ਧਨ ਜਾਇਦਾਦ ਤੋਂ ਤਿਆਗੀ ਹੋਣ ਕਾਰਨ ਆਪਣੇ ਆਪ ਨੂੰ ਵਡਿਆਈ ਦਾ ਪਾਤਰ ਸਮਝਦੇ ਹਨ, ਪਰ ਇਹ ਗੁਣ ਤਾਂ ਵੱਛੇ-ਵੱਛੀਆਂ ਅਤੇ ਬਲਦਾਂ ਵਿੱਚ ਵੀ ਪਾਏ ਜਾਂਦੇ ਹਨ। ਸੋ ਅਜਿਹੇ ਪ੍ਰਪੰਚੀਆਂ ਨੂੰ ਗਊ-ਪੁੱਤਰ ਹੋਣ ਤੋਂ ਵੱਧ ਮਾਣ ਦਿੱਤਾ ਜਾਣਾ ਯੋਗ ਨਹੀਂ।

ਯੋਗ-ਬਲ ਨਾਲ ਅਸਮਾਨ ਵਿੱਚ ਉਡਣਾ ਵੀ ਕੋਈ ਰੱਬੀ ਰਸਤੇ ਦੀ ਗੱਲ ਨਹੀਂ। ਅਜਿਹੀ ਉਡਣੀ ਚੀਜ਼ ਨੂੰ ਪੰਛੀਆਂ ਨਾਲ ਉਪਮਾਇਆ ਜਾ ਸਕਦਾ ਹੈ। ਸਭ ਪੰਛੀ ਸਭੌਂਕੀ ਹੀ ਅਸਮਾਨ ਵਿੱਚ ਉਡ ਸਕਣ ਦੀ ਸਮਰੱਥਾ ਰਖਦੇ ਹਨ। ਅੱਖਾਂ ਮੀਟ ਕੇ ਸਮਾਧੀਆਂ ਲਗਾਉਣ ਜਾਂ ਧਿਆਨ ਜਮਾਉਣ ਦੇ ਪਖੰਡ ਕਰਨ ਵਾਲੇ ਪ੍ਰੇਮੀਆਂ ਨੂੰ ਬਗਲੇ, ਬਿੱਲੇ ਜਾਂ ਬਘਿਆੜ ਦੀ ਉਪਾਧੀ ਨਾਲ ਤੁਲਨਾਇਆ ਜਾ ਸਕਦਾ ਹੈ ਜੋ ਇਸ ਭਾਂਤ ਦੇ ਪ੍ਰਪੰਚ ਕਰਨ ਦੀ ਉੱਚ ਕੋਟੀ ਦੀ ਮੁਹਾਰਤ ਰਖਦੇ ਹਨ। ਸੋ ਅਜਿਹਾ ਧਿਆਨੀ ਬਣਨਾ ਭੀ ਕੋਈ ਰੱਬੀ ਰਸਤੇ ਦਾ ਪਾਂਧੀ ਬਣਨਾ ਨਹੀਂ।

ਕਲਗੀਧਰ ਸੁਆਮੀ ਅੰਤ ਵਿੱਚ ਕਹਿੰਦੇ ਹਨ ਕਿ ਸੰਸਾਰ ਵਿੱਚ ਅਨੇਕਾਂ ਵੱਡੇ ਵੱਡੇ ਗਿਆਨਵਾਨ ਪੁਰਸ਼ ਹੋ ਚੁੱਕੇ ਹਨ ਜੋ ਇਹਨਾਂ ਪ੍ਰਪੰਚਾਂ ਦੀ ਅਸਲੀਅਤ ਤੋਂ ਜਾਣੂ ਸਨ, ਪਰ ਉਹ ਵੱਜ-ਵਜਾ ਕੇ ਇਹਨਾਂ ਪ੍ਰਪੰਚਾਂ ਦੇ ਥੋਥੇਪਨ ਨੂੰ ਬਿਆਨ ਕਰਨ ਲਈ ਤਿਆਰ ਨਹੀਂ ਸਨ। ਸੋ ਸੱਚੇ ਰਸਤੇ ਦੇ ਪਾਂਧੀ ਭੁੱਲ ਕੇ ਭੀ ਅਜਿਹੇ ਪ੍ਰਪੰਚੀ ਕਰਮਾਂ ਨੂੰ ਆਪਣੇ ਮਨ ਵਿੱਚ ਕੋਈ ਥਾਂ ਕਦੀ ਨਹੀਂ ਦਿੰਦੇ।

ਸਪੱਸ਼ਟ ਹੈ : (1) ਜੰਗਲਾਂ ਵਿੱਚ ਭ੍ਰਮਣ ਕਰਨ ਦੇ ਆਧਾਰ ਤੇ ਜਾਂ ਖੁਰਾਕ-ਵਿਸ਼ੇਸ਼ ਨੂੰ ਅਪਣਾਉਣ ਜਾਂ ਤਿਆਗਣ ਦੇ ਆਧਾਰ ਤੇ ਗੁਰਮਤਿ ਕਿਸੇ ਪ੍ਰਾਣੀ ਨੂੰ ਕੋਈ ਵਡਿਆਈ ਦੇਣ ਲਈ ਤਿਆਰ ਨਹੀਂ। ਸੋ ਸੰਤ ਬਾਣਾ ਧਾਰਨ ਕਰ ਕੇ ਜੋ ਕੁਝ ਕੁ ਪ੍ਰੇਮੀ ਅਜਿਹੇ ਪ੍ਰਪੰਚਾਂ ਦੇ ਜ਼ੋਰ ਨਾਲ ਆਪਣੇ ਏਜੰਟਾਂ ਰਾਹੀਂ ਸਿੱਖ ਸੰਗਤਾਂ ਨੂੰ ਗੁਮਰਾਹ ਕਰਦੇ ਹਨ, ਨਿਸ਼ਚੇ ਹੀ ਗੁਰ-ਦੋਖੀ ਹਨ ਤੇ ਦੰਡ ਦੇ ਅਧਿਕਾਰੀ ਹਨ।

(2) ਸਿੱਖਾਂ ਵਿੱਚ ਅੱਜ ਕੱਲ੍ਹ ਕਮਜ਼ੋਰ ਇਰਾਦੇ ਦੇ ਮਿਲਗੋਭਾ-ਪੰਥੀ ਸੱਜਣ ਭਾਰੀ ਮਿਕਦਾਰ ਵਿੱਚ ਪਾਏ ਜਾਂਦੇ ਹਨ। ਇਹ ਸੱਜਣ ਖਾਹ-ਮਖਾਹ ਯਰਕਦੇ ਰਹਿੰਦੇ ਹਨ। ਕਿਸੇ ਸਾਧ ਦੇ ਕਿਸੇ ਪਖੰਡ ਜਾਲ ਦੀ ਜੇ ਕੋਈ ਵਿਰੋਧਤਾ ਕਰੇ ਅਤੇ ਉਸ ਦਾ ਪਾਜ ਉਘੇੜੇ ਤਾਂ ਇਹਨਾਂ ਦਾ ਬਲੱਡ ਪ੍ਰੈਸ਼ਰ ਤਾਂਹ ਠਾਂਹ ਹੋਣ ਲਗ ਜਾਂਦਾ ਹੈ। ਪਖੰਡੀਆਂ ਅਤੇ ਪ੍ਰਪੰਚੀਆਂ ਦੇ ਪਖੰਡ ਜਾਲ ਦਾ ਪਾਜ ਉਘੇੜਨਾ ਗੁਰਮਤਿ-ਧਾਰਨੀਆਂ ਦਾ ਪਰਮ ਫ਼ਰਜ਼ ਹੈ। ਪਖੰਡੀਆਂ ਦੀ ਅਰ ਦੇਹ ਪੂਜਾ ਦੇ ਪਰਚਾਰਕਾਂ ਦੀ ਵਿਰੋਧਤਾ ਕਰਨੀ ਗੁਰਮਤਿ ਕਰਮ ਹੈ, ਅਰ ਇਹ ਨਿੰਦਿਆ ਦੀ ਸ਼ਰੇਣੀ ਵਿੱਚ ਕਦਾਚਿਤ ਨਹੀਂ। ਪ੍ਰਪੰਚ ਕਰਮਾਂ ਦੀ ਸਿਰਫ ਵਾਕਫ਼ੀ ਕਾਫ਼ੀ ਨਹੀਂ, ਇਹਨਾਂ ਵਿਰੁੱਧ ਗੱਜ-ਵੱਜ ਕੇ ਪਰਚਾਰ ਭੀ ਜ਼ਰੂਰੀ ਹੈ।੨।

**ਭੂਮ ਕੇ ਬਸੱਯਾ, ਤਾਹਿ ਭੂਚਰੀ ਕੇ ਜੱਯਾ ਕਹੈ,**
**ਨਭ ਕੇ ਉਡੱਯਾ, ਸੋ ਚਰੱਯਾ ਕੈ ਬਖਾਨੀਐ॥**
**ਫਲ ਕੇ ਭਛੱਯਾ, ਤਾਹਿ ਬਾਂਦਰੀ ਕੇ ਜੱਯਾ ਕਹੈ,**
**ਆਦਿਸ ਫਿਰੱਯਾ, ਤੇਤੋ ਭੂਤ ਕੈ ਪਛਾਨੀਐ॥**
**ਜਲ ਕੇ ਤਰੱਯਾ ਕੋ ਗੰਗੇਰੀ ਸੀ ਕਹਤ ਜਗ,**
**ਆਗ ਕੇ ਭਛੱਯਾ, ਸੋ ਚਕੋਰ ਸਮ ਮਾਨੀਐ॥**
**ਸੂਰਜ ਸਿਵੱਯਾ, ਤਾਹਿ ਕੌਲ ਕੀ ਬਡੱਯਾ ਦੇਤ,**
**ਚੰਦ੍ਰਮਾ ਸਿਵੱਯਾ ਕੌ ਕਵੀ ਕੈ ਪਹਿਚਾਨੀਐ॥੩॥੭੩॥**

**ਪਦ ਅਰਥ :** **ਭੂਮ**—ਜ਼ਮੀਨ। **ਭੂਚਰੀ**—ਸਿਓਂਕ, ਦੀਮਕ। **ਜੱਯਾ**—ਬੱਚੇ। **ਨਭ**—ਅਕਾਸ਼। **ਚਰਯਾ**—ਚਿੜੀਆਂ। **ਆਦਿਸ**—ਨਾ ਦਿਸਣ ਵਾਲਾ। **ਗੰਗੇਰੀ**—ਜਲ-ਜੁਲਾਹਾ, ਪਾਣੀ ਉਤੇ ਤੇਜ਼ੀ ਨਾਲ ਫਿਰਨ ਵਾਲੀ ਮੱਕੜੀ। **ਸਿਵੱਯਾ**—ਉਪਾਸ਼ਕ, ਸੇਵਨਹਾਰਾ। **ਕਵੀ**—ਨੀਲੋਫਰ, ਕੁਮੁਦ ਜਾਂ ਭੰਮੂਲ, ਜੋ ਰਾਤ ਨੂੰ ਖਿੜਦਾ ਅਤੇ ਦਿਨੇ ਬੰਦ ਹੋ ਜਾਂਦਾ ਹੈ। **ਬਡੱਯਾ**—ਵਡਿਆਈ।੩।

**ਵਿਚਾਰ :** ਪ੍ਰਭੂ ਪ੍ਰਾਪਤੀ ਦੇ ਨਾਮ ਹੇਠਾਂ ਕਿਤਨੇ ਹੀ ਸਾਧੂ ਸੰਤ ਭਾਂਤ ਸੁਭਾਂਤੇ ਤਪ ਸਾਧਦੇ, ਯੋਗ ਸਾਧਨਾ ਕਰਦੇ ਅਤੇ ਯੋਗ ਸਿਧੀਆਂ ਰਾਹੀਂ ਆਮ ਮਨੁੱਖਾਂ ਨੂੰ ਹੈਰਾਨ ਕਰਨ ਵਾਲੇ ਕੁਝ ਕੁ ਕਰਤਬ ਕਰ ਵਿਖਾਉਂਦੇ ਸਨ। ਵਾਸਤਵ ਵਿੱਚ ਇਹਨਾਂ ਕਰਮ ਜਾਂ ਕਰਤਬਾਂ ਦਾ ਪ੍ਰਭੂ ਪ੍ਰਾਪਤੀ ਜਾਂ ਧਰਮ ਨਾਲ ਕੋਈ ਸੰਬੰਧ ਨਹੀਂ, ਇਹ ਕੇਵਲ ਆਡੰਬਰ ਅਰ ਦਿਖਾਵਾ ਹੀ ਹਨ। ਅੱਜਕਲ੍ਹ ਇਸ ਤਰ੍ਹਾਂ ਦੇ ਪ੍ਰਪੰਚੀ ਕਾਫ਼ੀ ਘਟ ਗਏ ਹਨ। ਅਜਿਹੇ ਦੂਸ਼ਤ ਕਰਮਾਂ ਦਾ ਰੱਬੀ ਮਾਰਗ ਨਾਲ ਕੋਈ ਰਿਸ਼ਤਾ ਨਹੀਂ। ਕਲਗੀਧਰ ਪਿਤਾ ਨੇ ਅਜਿਹੇ ਨਿੰਦਤ ਕਰਮਾਂ ਦੀ ਨਿਖੇਧੀ ਕਰਨ ਹਿਤ ਬਹੁਤ ਹੀ ਹਸੌਣੀਆਂ ਉਪਮਾਵਾਂ ਦਿੱਤੀਆਂ ਹਨ, ਜਿਹਨਾਂ ਨੂੰ ਸੁਣਨ ਸਾਰ ਤਕੜੇ ਪਖੰਡੀ ਨੂੰ ਭੀ ਆਪਣੇ ਪਖੰਡ ਉਤੇ ਸ਼ਰਮ ਮਹਿਸੂਸ ਹੋ ਸਕਦੀ ਹੈ। ਇਹ ਕਰਮ ਜਾਂ ਕਰਤਬ ਹਨ :

(1) ਭੂਮਸੈਨ ਕਰਨਾ ਜਾ ਧਰਤੀ ਉਤੇ ਭੁੰਝੇ ਸੌਣਾ ਜਾਂ ਧਰਤੀ ਵਿੱਚ ਟੋਆ ਪੁੱਟ ਕੇ ਅੱਧਾ ਸਰੀਰ ਧਰਤੀ ਵਿੱਚ ਅਤੇ ਅੱਧਾ ਬਾਹਰ ਰੱਖਣਾ (2) ਆਕਾਸ਼ ਵਿੱਚ ਉੱਡਣਾ, (3) ਫਲਾਹਾਰ (ਕੇਵਲ ਫਲਾਂ ਦੀ ਖ਼ੁਰਾਕ ਖਾਣੀ) ਕਰਨਾ (4) ਅਦ੍ਰਿਸ਼ਟ ਹੋ ਕੇ ਵਿਚਰਨਾ, (5) ਜਲ ਉਤੇ ਤੈਰਨਾ ਤੇ ਦੌੜਨਾ, (6) ਅੰਗਾਰੇ ਜਾਂ ਅੱਗ ਭਖਣਾ ਜਾਂ ਖਾਣਾ, (7) ਸੂਰਜ ਜਾਂ ਚੰਦਰਮਾ ਦੀ ਪੂਜਾ ਕਰਨੀ ਆਦਿ।

ਸਤਿਗੁਰੂ ਉਪਰੋਕਤ ਕਰਮਾਂ ਨੂੰ ਰੱਬੀ ਮਾਰਗ ਦੇ ਕਰਮ ਮੰਨਣ ਤੋਂ ਉੱਕੇ ਇਨਕਾਰੀ ਹਨ। ਆਪ ਫੁਰਮਾਉਂਦੇ ਹਨ ਕਿ ਭੂਮਸੈਨ ਕਰਨ ਵਾਲੇ ਪ੍ਰਪੰਚੀ ਨੂੰ ਤਾਂ ਦਰਅਸਲ ਸਿਉਂਕ ਜਾਂ ਦੀਮਕ ਦਾ ਬੱਚਾ ਸਮਝਣਾ ਚਾਹੀਦਾ ਹੈ। ਆਕਾਸ਼ ਵਿੱਚ ਉਡਾਰੀ ਲਾ ਸਕਣਾ ਭੀ ਕੋਈ ਰੱਬੀ ਕਰਮ ਨਹੀਂ, ਸੋ ਐਸੀ ਲੀਲ੍ਹਾ ਦਿਖਾਉਣ ਵਾਲੇ ਨੂੰ ਪੰਛੀ ਜਾਂ ਪਰਿੰਦੇ ਨਾਲ ਤੁਲਨਾਇਆ ਜਾ ਸਕਦਾ ਹੈ।

ਕੇਵਲ ਫਲਾਂ ਦਾ ਆਹਾਰ (ਭੋਜਨ) ਕਰਨ ਵਾਲੇ ਅਨਮਤੀ ਆਡੰਬਰੀ ਅਥਵਾ ਪ੍ਰਪੰਚੀ ਨੂੰ, ਸਤਿਗੁਰਾਂ ਨੇ ਬਾਂਦਰੀ ਦਾ ਬੱਚਾ ਕਹਿ ਕੇ ਸਨਮਾਨਤ ਕੀਤਾ ਹੈ। ਅਦ੍ਰਿਸ਼ਟ ਹੋ ਕੇ ਵਿਚਰਨ ਦੀ ਪੋਪ-ਲੀਲ੍ਹਾ ਦਿਖਾਉਣ ਵਾਲੇ ਨੂੰ ਭੂਤ-ਪ੍ਰੇਤ ਸਮਝਣ ਦੀ ਤਾਕੀਦ ਸਤਿਗੁਰਾਂ ਨੇ ਕੀਤੀ ਹੈ।

ਜਲ ਦੇ ਉਤੇ ਤੈਰ ਕੇ ਜਾਂ ਤੁਰ ਕੇ ਵਿਖਾਉਣ ਵਾਲੇ ਨੂੰ ਕਲਗੀਧਰ ਪਿਤਾ ਜਲ-ਜੁਲਾਹੇ ਦੀ ਮਹਾਨ ਉਪਾਧੀ ਬਖਸ਼ਦੇ ਹਨ ਕਿਉਂਕਿ ਇਸ ਕਰਤਬ ਦਾ ਪ੍ਰਭੂ-ਪ੍ਰਾਪਤੀ ਨਾਲ ਕੋਈ ਸੰਬੰਧ ਨਹੀਂ। ਅੰਗਾਰ ਜਾਂ ਅੱਗ ਖਾ ਕੇ ਵਿਖਾਉਣ ਵਾਲੇ ਕਪਟੀ ਨੂੰ ਚਕੋਰ ਮੰਨਿਆ ਜਾ ਸਕਦਾ ਹੈ, ਇਸ ਤੋਂ ਵੱਧ ਹੋਰ ਕੁਝ ਨਹੀਂ। ਇਸ ਕਰਮ ਦਾ ਭੀ ਸੱਚੇ ਧਰਮ ਨਾਲ ਕੋਈ ਸੰਬੰਧ ਨਹੀਂ।

ਸੂਰਜ ਦੀ ਸੇਵਾ ਜਾਂ ਪੂਜਾ ਕਰਨ ਵਾਲੇ ਨੂੰ ਕੰਵਲ ਦੇ ਫੁੱਲ ਦੀ ਵਡਿਆਈ ਦਿੱਤੀ ਜਾ ਸਕਦੀ ਹੈ, ਜੋ ਸੂਰਜ ਨੂੰ ਦੇਖ ਕੇ ਖਿੜ ਉਠਦਾ ਹੈ। ਇਸੇ ਤਰ੍ਹਾਂ ਚੰਦਰਮਾ ਦੇ ਸੇਵਕਾਂ ਜਾਂ ਪੂਜਕਾਂ ਨੂੰ ਕਵੀ, ਭਾਵ, ਕੁਮੁਦਨੀ ਦਾ ਫੁੱਲ ਕਰਕੇ ਪਛਾਣਿਆ ਜਾ ਸਕਦਾ ਹੈ, ਜੋ ਚੰਦਰਮਾ ਦੇ ਸਾਹਮਣੇ ਹੀ ਖਿੜਦਾ ਤੇ ਵਿਗਸਦਾ ਹੈ ਅਤੇ ਦਿਨੇ ਬੰਦ ਹੋ ਜਾਂਦਾ ਹੈ। ਕਾਰਨ ਸਪੱਸ਼ਟ ਹੈ ਕਿ ਸੱਚੇ ਧਰਮ ਵਿੱਚ ਇਹਨਾਂ ਪਖੰਡਾਂ ਨੂੰ ਕੋਈ ਥਾਂ ਨਹੀਂ।

**ਸਪੱਸ਼ਟ ਹੈ** : (1) ਪਖੰਡ ਅਤੇ ਦਿਖਾਵੇ ਦੇ ਕਰਮ ਗੁਰਮਤਿ ਦੇ ਉਲਟ ਕਰਮ ਹਨ। (2) ਕਿਸੇ ਖ਼ੁਰਾਕ ਵਿਸ਼ੇਸ਼ ਦਾ ਭੀ ਧਰਮ ਨਾਲ ਕੋਈ ਸੰਬੰਧ ਨਹੀਂ। (3) ਸੂਰਜ, ਚੰਨ ਆਦਿਕ ਕਿਰਤਮ ਪਦਾਰਥਾਂ ਦੀ ਪੂਜਾ ਵੀ ਅਨਮਤਾਂ ਲਈ ਰਾਖਵੀਂ (Reserved) ਸਮਝਣੀ ਚਾਹੀਦੀ ਹੈ।੩।

**ਨਾਰਾਇਣ ਕੱਛ ਮੱਛ, ਤਿਦੂੰਆ ਕਹਤ ਸਭ,**
**ਕਉਲ ਨਾਭਿ ਕਉਲ ਜਿਹ, ਤਾਲ ਮੈ ਰਹਤੁ ਹੈ॥**
**ਗੋਪੀ ਨਾਥ ਗੂਜਰ, ਗੁਪਾਲ ਸਭੈ ਧੇਨਚਾਰੀ,**
**ਰਿਖੀਕੇਸ ਨਾਮ ਕੈ, ਮਹੰਤ ਲਹੀਅਤੁ ਹੈ॥**

ਮਾਧਵ ਭਵਰ ਔਂ, ਅਟੇਰੂ ਕੋ ਕਨ੍ਹਯਾ ਨਾਮ,
ਕੰਸ ਕੋ ਬਧੱਯਾ, ਜਮਦੂਤ ਕਹੀਅਤੁ ਹੈ॥
ਮੂੜ ਰੂੜ ਪੀਟਤ, ਨ ਗੂੜਤਾ ਕੋ ਭੇਦ ਪਾਵੈ,
ਪੂਜਤ ਨ ਤਾਹਿ, ਜਾ ਕੇ ਰਾਖੇ ਰਹੀਅਤੁ ਹੈ॥੪॥੭੪॥

**ਪਦ ਅਰਥ :** **ਨਾਰਾਇਣ**—(ਨਾਰ+ਆਇਣ), ਪਾਣੀ ਵਿੱਚ ਨਿਵਾਸ ਕਰਨ ਵਾਲਾ, ਪਾਣੀ ਵਿੱਚ ਰਹਿਣ ਵਾਲੇ ਜੀਅ ਜੰਤ, ਵਿਸ਼ਨੂੰ। **ਤਿੰਦੂਆ**—ਤੰਦੂਆ, ਤੰਦਾਂ ਨਾਲ ਫਸਾਉਣ ਵਾਲਾ ਜੀਵ। **ਕਉਲ ਨਾਭਿ**—ਜਿਸ ਦੀ ਧੁੰਨੀ ਵਿੱਚ ਕਮਲ ਹੈ, ਵਿਸ਼ਨੂੰ। **ਤਾਲ**—ਤਾਲਾਬ। **ਗੋਪੀਨਾਥ**—ਗੋਪੀ ਦਾ ਖਸਮ ਜਾਂ ਸਵਾਮੀ, ਕ੍ਰਿਸ਼ਨ। **ਗੂਜਰ**—ਗਵਾਲੇ, ਗਊਆਂ ਰੱਖਣ ਵਾਲੇ। **ਗੋਪਾਲ**—ਗਊ ਪਾਲਣ ਵਾਲਾ, ਕ੍ਰਿਸ਼ਨ ਗੁਆਲਾ। **ਧੇਨਚਾਰੀ**—ਗਊਆਂ ਚਾਰਨ ਵਾਲੇ। **ਰਿਖੀਕੇਸ਼**—(ਰਿਖੀਕ+ਏਸ਼) ਇੰਦਰੀਆਂ ਦਾ ਸਵਾਮੀ, ਵਿਸ਼ਨੂੰ, ਇੰਦਰੀਆਂ ਨੂੰ ਕਾਬੂ ਕਰਨ ਵਾਲਾ। **ਮਹੰਤ**—ਮਹਾਤਮਾ। **ਮਾਧਵ**—ਲਛਮੀ ਦਾ ਪਤੀ, ਵਿਸ਼ਨੂੰ, ਥਾਂ ਥਾਂ ਤੋਂ ਰਸ ਲੈਣ ਵਾਲਾ, ਭੌਰਾ। **ਅਟੇਰੂ**—ਮਕੜੀ। **ਬਧੱਯਾ**—ਬੱਧ ਜਾਂ ਕਤਲ ਕਰਨ ਵਾਲਾ, ਘਾਤਕ, ਮਾਰਨ ਵਾਲਾ। **ਮੂੜ੍ਹ**—ਮੂਰਖ। **ਰੂੜ੍ਹ**—ਰੂੜੀਆਂ, ਰਸਮਾਂ, ਫੋਕੇ ਵਿਸ਼ਵਾਸ। **ਗੂੜ੍ਹਤਾ**—ਭੇਦ ਅਸਲੀਅਤ, ਤੱਤ। **ਕਨ੍ਹਈਆ**—ਕੰਧ ਉਤੇ ਜਾਲਾ ਉਣ ਸਕਣ ਵਾਲਾ, ਅਟੇਰੂ, ਕ੍ਰਿਸ਼ਨ।

**ਵਿਚਾਰ :** ਇਸ ਤੋਂ ਪਹਿਲਾਂ ਦੇ ਕਬਿੱਤਾਂ ਵਿੱਚ ਪ੍ਰਭੂ ਨੂੰ ਪ੍ਰਾਪਤ ਕਰਨ ਲਈ ਅਨਮਤਾਂ ਦੁਆਰਾ ਤਜਵੀਜ਼ ਕੀਤੇ ਸਾਧਨਾਂ ਦਾ ਖੰਡਨ ਕੀਤਾ ਗਿਆ ਸੀ। ਇਸ ਕਬਿੱਤ ਵਿੱਚ ਸਤਿਗੁਰਾਂ ਨੇ ਲਫ਼ਜ਼ਾਂ ਦੇ ਦੂਹਰੇ ਅਰਥਾਂ ਨੂੰ ਵਰਤਦਿਆਂ ਸਾਹਿਤਕ ਰੰਗਣ ਦੇ ਕੇ ਅਨਮਤੀਆਂ ਦੇ ਉਹਨਾਂ ਕਮਜ਼ੋਰ ਅਤੇ ਗ਼ਲਤ ਵਿਸ਼ਵਾਸਾਂ ਦਾ ਖੰਡਨ ਕੀਤਾ ਹੈ, ਜਿਨ੍ਹਾਂ ਦੇ ਆਧਾਰ ਤੇ ਉਨ੍ਹਾਂ ਮਤਾਂ ਵਿੱਚ ਦੇਵੀ, ਦੇਵਤਿਆਂ, ਅਵਤਾਰਾਂ ਆਦਿਕ ਇਤਿਹਾਸਕ ਤੇ ਮਿਥਿਹਾਸਕ ਜੀਵਾਂ ਨੂੰ ਰੱਬ ਤਸਲੀਮ ਕਰ ਲਿਆ ਗਿਆ ਹੈ। ਰੱਬ ਦਾ ਸਹੀ ਸਰੂਪ ਤਾਂ ਸਤਿਗੁਰੂ ਨਾਨਕ ਦੇਵ ਜੀ ਨੇ ਇਉਂ ਬਿਆਨ ਕੀਤਾ ਹੈ :

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ।**

ਇਹਨਾਂ ਰੱਬੀ ਗੁਣਾਂ ਦੀ ਥਾਂ ਕੁਝ ਹਲਕੀਆਂ ਜਿਹੀਆਂ ਗੱਲਾਂ ਅਨਮਤੀਆਂ ਨੇ ਰੱਬ ਨਾਲ ਜੋੜ ਲਈਆਂ ਅਤੇ ਉਹਨਾਂ ਹਲਕੇ ਗੁਣਾਂ ਕਾਰਨ, ਜੋ ਲੁਕਵੇਂ ਜਾਂ ਪ੍ਰਤੱਖ ਰੂਪਾਂ ਵਿੱਚ ਪਰਗਟ ਹੁੰਦੇ ਰਹੇ ਦੱਸੇ ਜਾਂਦੇ ਹਨ, ਰੱਬ ਦੇ ਭਾਂਤ-ਸੁਭਾਂਤੇ ਨਾਮ ਰੱਖੇ ਗਏ। ਇਹਨਾਂ ਨਾਮਾਂ ਰਾਹੀਂ ਜਾਂ ਤਾਂ ਰੱਬ ਵਿੱਚ ਇਕ ਅੱਧ ਹਲਕੀ ਜਿਹੀ ਕਿਸਮ ਦਾ ਗੁਣ ਕਲਪਿਆ ਗਿਆ ਜਾਂ ਫਿਰ ਸਮੇਂ ਸਮੇਂ ਹੋਣ ਵਾਲੇ ਰਾਜਿਆਂ, ਅਵਤਾਰਾਂ ਆਦਿਕ ਨੂੰ ਪਰਮੇਸ਼ਵਰ ਪ੍ਰਚਲਤ ਕਰ ਦਿੱਤਾ ਗਿਆ। ਯਥਾ :

(1) ਰੱਬ ਦਾ ਨਾਮ "ਨਾਰਾਇਣ" ਧਰਿਆ—ਇਸ ਕਾਰਨ ਕਿ ਉਹ ਪਾਣੀ ਵਿੱਚ ਰਹਿੰਦਾ ਹੈ, (2) ਰੱਬ ਨੂੰ "ਕਉਲ ਨਾਭਿ" ਦੀ ਸੰਗਿਆ ਦਿੱਤੀ ਭਾਵ ਰੱਬ ਦੀ ਧੁੰਨੀ ਵਿੱਚ ਕੰਵਲ ਹੈ (ਵਿਸ਼ਨੂੰ ਨਾਲ ਸੰਬੰਧਤ), (3) ਕ੍ਰਿਸ਼ਨ ਜੀ ਦਾ ਗੋਪੀਆਂ ਨਾਲ ਬਾਹਲਾ ਪਿਆਰ ਪੈ ਜਾਣ ਕਾਰਨ ਉਹਨਾਂ ਨੂੰ "ਗੋਪੀਨਾਥ" ਨਾਮ ਮਿਲਿਆ ਅਤੇ ਕ੍ਰਿਸ਼ਨ ਜੀ ਨੂੰ ਰੱਬ ਦਾ ਅਵਤਾਰ ਮੰਨਣ ਕਾਰਨ ਰੱਬ ਨੂੰ ਹੀ ਇਹਨਾਂ ਭਗਤ ਜਨਾਂ ਨੇ "ਗੋਪੀਨਾਥ" ਬਣਾ ਦਿੱਤਾ, (4) ਕ੍ਰਿਸ਼ਨ ਜੀ ਦੇ ਗਊਆਂ ਚਾਰਨ ਦੇ ਪ੍ਰਸੰਗ ਅਨੁਸਾਰ ਉਹਨਾਂ ਦਾ ਨਾਮ ਗੁਪਾਲ ਰੱਖ ਕੇ ਰੱਬ ਦੀ ਸਰਬ ਸ਼ਕਤੀਮਾਨ ਵਾਹਿਦ ਹਸਤੀ ਨੂੰ "ਗਊਆਂ ਚਾਰਨ ਵਾਲਾ" ਕਹਿ ਕੇ ਛੁਟਿਆਇਆ ਗਿਆ, (5) ਵਿਸ਼ਨੂੰ ਵਿੱਚ ਇੰਦਰੀਆਂ ਨੂੰ ਕਾਬੂ ਕਰਨ ਦੀ ਤਾਕਤ ਕਲਪ ਕੇ ਰੱਬ ਦਾ ਨਾਮ "ਰਿਖੀਕੇਸ਼" ਰੱਖ ਦਿੱਤਾ ਗਿਆ, (6) ਰੱਬ ਨੂੰ ਲਛਮੀ (ਮਾਇਆ) ਦਾ ਪਤੀ ਜਾਣ ਕੇ ਜਾਂ ਵਿਸ਼ਨੂੰ ਦੇ ਅਵਤਾਰ ਸ੍ਰੀ ਕ੍ਰਿਸ਼ਨ ਨੂੰ ਭੌਰੇ ਦੀ ਤਰ੍ਹਾਂ ਥਾਂ ਥਾਂ ਦਾ ਰਸ ਲੈਣ ਵਾਲਾ ਜਾਣ ਕੇ ਕੁਝ ਭਗਤਾਂ ਨੇ ਰੱਬ ਦਾ ਨਾਮ "ਮਾਧਵ" ਕਰਕੇ ਕਲਪਿਆ। ਲਫ਼ਜ਼ੀ ਅਰਥਾਂ ਦੇ ਆਧਾਰ ਤੇ ਰੱਬ ਦਾ ਇਹ ਕੋਈ ਬਹੁਤਾ ਕਾਬਲੇ-ਜ਼ਿਕਰ ਗੁਣ ਨਹੀਂ, (7) ਫਿਰ ਕ੍ਰਿਸ਼ਨ ਜੀ ਦਾ ਨਾਮ ਕਨ੍ਹਈਆ ਕਰਕੇ ਪਰਸਿੱਧ ਹੋਇਆ ਜਿਸ ਦੇ ਆਧਾਰ ਤੇ ਰੱਬ ਨੂੰ ਕਨ੍ਹਈਆ ਬਣਾ ਦਿੱਤਾ ਗਿਆ। ਕੰਧ ਉਤੇ ਜਾਲਾ ਉਣ ਸਕਣ ਦੀ ਤਾਕਤ ਰੱਖਣ ਵਾਲੇ ਦਾ ਨਾਮ ਕਨ੍ਹਈਆ ਬਣਦਾ ਹੈ, ਸੋ ਇਹ ਕੋਈ ਕਾਬਲ-ਜ਼ਿਕਰ ਰੱਬੀ ਗੁਣ ਨਹੀਂ, (8) ਕ੍ਰਿਸ਼ਨ ਜੀ ਨੇ ਦੁਸ਼ਟ ਕੰਸ, ਮਾਮੇ ਦਾ ਕਤਲ ਕੀਤਾ, ਜਿਸ ਕਰਕੇ ਉਹਨਾਂ ਦਾ ਵਿਸ਼ੇਸ਼ਣ "ਕੰਸ ਨੂੰ ਮਾਰਨ ਵਾਲਾ" ਕਰਕੇ ਪਰਸਿੱਧ ਹੋਇਆ। ਇਸੇ ਆਧਾਰ ਤੇ ਕੁਝ ਭਗਤਾਂ ਨੇ ਰੱਬ ਵਿੱਚ ਕੇਵਲ ਕੰਸ ਮਾਰਨ ਦਾ ਗੁਣ ਤੱਕਿਆ ਤੇ ਉਸ ਵਾਹਿਦ ਸਰਬ-ਸ਼ਕਤੀਮਾਨ ਹਸਤੀ ਨੂੰ ਕੇਵਲ "ਕੰਸ ਨਾਸ਼ਕ" ਦੀ ਪੱਧਰ ਉਤੇ ਲਿਆ ਖੜ੍ਹਾ ਕੀਤਾ।

ਸਤਿਗੁਰੂ ਜੀ ਕਹਿੰਦੇ ਹਨ ਕਿ ਜੇ ਪਾਣੀ ਵਿੱਚ ਨਿਵਾਸ ਰੱਖਣ ਵਾਲੇ (ਵਿਸ਼ਨੂੰ) ਨੂੰ ਹੀ ਰੱਬ (ਨਾਰਾਇਣ) ਕਹਿਣਾ ਹੈ ਤਾਂ ਪਾਣੀ ਵਿੱਚ ਨਿਵਾਸ ਕਰਨ ਵਾਲੇ ਕਛੂ-ਕੁੰਮੇ, ਮੱਛ ਅਤੇ ਤੰਦੂਏ ਆਦਿਕ ਜੀਵਾਂ ਨੂੰ ਭੀ ਰੱਬ ਮੰਨਣਾ ਪਏਗਾ। ਜੇ ਆਪਣੀ ਧੁੰਨੀ ਵਿੱਚ ਕੰਵਲ ਧਾਰਨ ਕਰਨ ਨਾਲ ਕੋਈ ਚੀਜ਼ ਰੱਬ ਅਖਵਾ ਸਕਦੀ ਹੈ, ਤਾਂ ਉਹ ਸਰੋਵਰ ਤਾਂ ਰੱਬ ਬਣੇ ਬਣਾਏ ਹੀ ਹਨ, ਜਿਹਨਾਂ ਦੀ ਧੁੰਨੀ ਵਿੱਚ ਅਨੇਕਾਂ ਕੰਵਲ ਫੁੱਲ ਹਨ।

ਗੋਪੀਆਂ ਦਾ ਸੁਆਮੀ ਗੋਪੀਨਾਥ ਹੋਣਾ ਵੀ ਕੋਈ ਰੱਬੀ ਗੁਣ ਨਹੀਂ, ਸਮੂਹ ਗੁੱਜਰ ਭੀ ਤਾਂ ਗੋਪੀਆਂ ਦੇ ਖਸਮ ਹੀ ਹੁੰਦੇ ਹਨ (ਜੇ ਸ਼ਾਦੀ-ਸ਼ੁਦਾ ਹੋਣ)। ਜੇ ਰੱਬ ਨੂੰ ਜਾਣਨ ਲਈ ਇਹੋ ਮਾਪ-ਦੰਡ ਹੈ ਤਾਂ ਸਭ ਗੁੱਜਰ ਭੀ ਰੱਬ ਬਣ ਗਏ। ਗਊਆਂ ਚਾਰਨਾ ਕੋਈ ਗੁਣ ਨਹੀਂ, ਜੇ ਅਜਿਹੀ ਗੱਲ ਹੀ ਹੈ ਤਾਂ ਗਊਆਂ ਚਾਰਨ ਵਾਲੇ ਸਭ ਗਵਾਲੇ ਰੱਬ ਮੰਨਣੇ ਪੈਣਗੇ। ਕੇਵਲ ਇੰਦਰੀਆਂ ਨੂੰ ਜਿੱਤਣ ਵਾਲਾ (ਰਿਖੀਕੇਸ਼) ਰੱਬ ਕਿਵੇਂ ਮੰਨਿਆ ਜਾ ਸਕਦਾ ਹੈ? ਅਨੇਕਾਂ ਐਸੇ ਮਹੰਤ ਮਹਾਤਮਾ

ਮਿਲ ਸਕਦੇ ਹਨ, ਜਿਹਨਾਂ ਨੇ ਇਹ ਗੁਣ ਹਾਸਲ ਕਰ ਰੱਖਿਆ ਹੋਵੇ। ਫਿਰ ਤਾਂ ਅਜਿਹੇ ਸਮੂਹ ਮਹੰਤਾਂ ਨੂੰ ਭੀ ਰੱਬ ਮੰਨਣਾ ਪਏਗਾ।

ਥਾਂ ਥਾਂ ਰਸ ਪਾਨ ਕਰਨ ਵਾਲੇ ਨੂੰ ਜੇ ਰੱਬ (ਮਾਧਵ) ਕਹਿਣਾ ਹੈ, ਤਾਂ ਭੌਰੇ ਨੂੰ ਵੀ ਰੱਬ ਮੰਨਣਾ ਪਏਗਾ, ਜੋ ਇਸ ਗੁਣ ਵਿੱਚ ਪ੍ਰਬੀਨ ਹੈ। ਜੇ ਕੰਧ ਉਤੇ ਜਾਲਾ ਉਣ ਸਕਣ ਦੀ ਤਾਕਤ ਰੱਖਣ ਮਾਤਰ ਕਾਰਨ ਕੋਈ ਚੀਜ਼ ਰੱਬ (ਕਨ੍ਹਈਆ) ਅਖਵਾ ਸਕਦੀ ਹੈ, ਤਾਂ ਅਟੇਰੂ ਜਾਂ ਮਕੜੀ ਨੂੰ ਭੀ ਰੱਬ ਕਰਕੇ ਪੂਜਣਾ ਪਏਗਾ। ਕੰਸ-ਘਾਤਕ ਹੋਣਾ ਭੀ ਕੋਈ ਰੱਬੀ ਗੁਣ ਨਹੀਂ, ਜਮਦੂਤ, (ਮੌਤ) ਇਕ ਕੰਸ ਨਹੀਂ ਕਰੋੜਾਂ ਕੰਸਾਂ ਨੂੰ ਨਿੱਤ ਖ਼ਤਮ ਕਰਦਾ ਹੈ। ਤਾਂ ਫਿਰ ਜਮਦੂਤ ਨੂੰ ਭੀ ਰੱਬ ਮੰਨਣਾ ਪਏਗਾ। ਵਾਸਤਵ ਵਿੱਚ ਕੰਸ ਨੂੰ ਮਾਰਨ ਵਾਲੇ ਨੂੰ ਜਮਦੂਤ ਤੋਂ ਵੱਧ ਨਹੀਂ ਮੰਨਿਆ ਜਾ ਸਕੇਗਾ।

ਸਤਿਗੁਰੂ ਜੀ ਅੰਤ ਵਿੱਚ ਫੁਰਮਾਉਂਦੇ ਹਨ ਕਿ ਮੂਰਖ ਲੋਕ ਰੂੜ੍ਹੀਆਂ ਨੂੰ ਭਾਵ ਫੋਕੀਆਂ ਅਰਥ-ਹੀਣ ਰਸਮਾਂ ਅਤੇ ਵਿਸ਼ਵਾਸਾਂ ਨੂੰ ਹੀ ਪਿਟਦੇ ਰਹਿੰਦੇ ਹਨ ਅਤੇ ਤੱਤ ਜਾਂ ਅਸਲੀਅਤ ਦੀ ਗੱਲ ਦੀ ਤਹਿ ਤਕ ਪੁੱਜ ਕੇ ਰਾਜ਼ੀ ਨਹੀਂ। ਇਹ ਮੂਰਖ ਲੋਕ ਉਸ ਸਰਬ-ਸ਼ਕਤੀਮਾਨ ਪ੍ਰਭੂ ਦਾ ਸਿਮਰਨ ਕਰਨ ਲਈ ਤੇ ਉਸ ਨੂੰ ਮੰਨਣ ਲਈ ਤਿਆਰ ਨਹੀਂ, ਜਿਸ ਦੇ ਹੁਕਮ ਵਿੱਚ ਸਭ ਜੀਆਂ ਦੀ ਪਾਲਣਾ ਹੋ ਰਹੀ ਹੈ। ਵਾਹਿਦ ਪਰਮੇਸ਼ਵਰ ਨੂੰ ਛੱਡ ਕੇ ਕਿਰਤਮ, ਦੇਵੀ, ਦੇਵਤਿਆਂ ਅਤੇ ਅਵਤਾਰਾਂ ਨੂੰ ਪੂਜ ਕੇ ਲੁਕਾਈ ਖ਼ੁਆਰ ਹੋ ਰਹੀ ਹੈ।

ਇਸ ਕਬਿੱਤ ਵਿੱਚ ਦਰਸਾਏ ਕੁਝ ਅਵਤਾਰਾਂ ਅਤੇ ਦੇਵੀ ਦੇਵਤਿਆਂ ਬਾਰੇ ਸ੍ਰੀ ਗੁਰੂ ਗਰੰਥ ਸਾਹਿਬ ਵਿੱਚ ਇਸ ਤਰ੍ਹਾਂ ਵਿਚਾਰ ਦਿੱਤੇ ਹਨ :

**ਜੁਗਹ ਜੁਗਹ ਕੇ ਰਾਜੇ ਕੀਏ, ਗਾਵਹਿ ਕਰਿ ਅਵਤਾਰੀ॥**
**ਤਿਨ ਭੀ ਅੰਤੁ ਨ ਪਾਇਆ ਤਾ ਕਾ ਕਿਆ ਕਰਿ ਆਖਿ ਵੀਚਾਰੀ॥**

*(ਆਸਾ, ਮ: ੩, ਪੰਨਾ ੪੨੩)*

ਹੇ ਭਾਈ! ਪਰਮਾਤਮਾ ਨੇ ਰਾਮ ਕ੍ਰਿਸ਼ਨ ਆਦਿਕ ਆਪੋ ਆਪਣੇ ਜੁਗ ਦੇ ਰਾਜੇ ਪੈਦਾ ਕੀਤੇ, ਲੋਕ ਉਹਨਾਂ ਨੂੰ ਪਰਮਾਤਮਾ ਦਾ ਅਵਤਾਰ ਮੰਨ ਕੇ ਸਲਾਹੁੰਦੇ ਚਲੇ ਆ ਰਹੇ ਹਨ। ਉਹਨਾਂ ਨੇ ਭੀ ਉਸ ਪਰਮਾਤਮਾ ਦੇ ਗੁਣਾਂ ਦਾ ਅੰਤ ਨਾਂਹ ਲੱਭਾ। ਮੈਂ ਕੀ ਆਖ ਕੇ ਉਸ ਦੇ ਗੁਣਾਂ ਦਾ ਵਿਚਾਰ ਕਰ ਸਕਦਾ ਹਾਂ?

**ਅਵਤਾਰ ਨਾ ਜਾਨਹਿ ਅੰਤੁ। ਪਰਮੇਸਰੁ ਪਾਰਬ੍ਰਹਮ ਬੇਅੰਤੁ॥**

*(ਰਾਮਕਲੀ, ਮ: ੫, ਪੰਨਾ ੮੯੪)*

ਸਾਰੇ ਅਵਤਾਰ ਵੀ ਉਸ ਪਰਮਾਤਮਾ ਦੇ ਗੁਣਾਂ ਦਾ ਅੰਤ ਨਹੀਂ ਜਾਣਦੇ। ਹੇ ਭਾਈ! ਪਾਰਬ੍ਰਹਮ ਪਰਮੇਸ਼ਰ ਬੇਅੰਤ ਹੈ।

**ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ॥**
**ਤਿਨ੍ ਭੀ ਅੰਤੁ ਨ ਪਾਇਓ ਤੇਰਾ ਲਾਇ ਥਕੇ ਬਿਭੂਤਾ॥**

*(ਸੂਹੀ, ਮ: ੫, ਪੰਨਾ ੭੪੭)*

ਵਿਸ਼ਨੂੰ ਦੇ ਦਸ ਅਵਤਾਰ ਆਪੋ ਆਪਣੇ ਸਮੇਂ ਵਿੱਚ ਸਤਿਕਾਰ ਪ੍ਰਾਪਤ ਕਰਦੇ ਰਹੇ। ਸ਼ਿਵ ਜੀ ਬੜਾ ਤਿਆਗੀ ਪ੍ਰਸਿੱਧ ਹੋਇਆ। ਪਰ ਉਹ ਵੀ ਤੇਰੇ ਗੁਣਾਂ ਦਾ ਅੰਤ ਨਾਂਹ ਪਾ ਸਕੇ। ਸ਼ਿਵ ਵਰਗੇ ਅਨੇਕਾਂ ਆਪਣੇ ਸਰੀਰ ਉਤੇ ਸੁਆਹ ਮਲ ਮਲ ਕੇ ਥੱਕ ਗਏ।

**ਦੇਵੀ ਦੇਵਾ ਪੂਜੀਐ ਭਾਈ, ਕਿਆ ਮਾਗਉ, ਕਿਆ ਦੇਹਿ।**
**ਪਾਹਣੁ ਨੀਰਿ ਪਖਾਲੀਐ ਭਾਈ, ਜਲ ਮਹਿ ਬੂਡਹਿ ਤੇਹਿ।**

*(ਸੋਰਠਿ, ਮ: ੧, ਪੰਨਾ ੬੩੭)*

ਹੇ ਭਾਈ! ਜੇ ਦੇਵੀ ਦੇਵਤਿਆਂ ਦੀਆਂ ਪੱਥਰ ਆਦਿਕ ਦੀਆਂ ਮੂਰਤੀਆਂ ਦੀ ਪੂਜਾ ਕਰੀਏ, ਤਾਂ ਇਹ ਕੁਝ ਭੀ ਨਹੀਂ ਦੇ ਸਕਦੇ, ਮੈਂ ਇਹਨਾਂ ਪਾਸੋਂ ਕੁਝ ਭੀ ਨਹੀਂ ਮੰਗਦਾ। ਪੱਥਰ ਨੂੰ ਪਾਣੀ ਨਾਲ ਧੋਂਦੇ ਰਹੀਏ, ਤਾਂ ਭੀ ਉਹ ਪੱਥਰ ਦੇ ਬਣਾਏ ਹੋਏ ਦੇਵੀ ਦੇਵਤੇ ਪਾਣੀ ਵਿੱਚ ਡੁੱਬ ਜਾਂਦੇ ਹਨ, ਆਪਣੇ ਪੁਜਾਰੀਆਂ ਨੂੰ ਉਹ ਕਿਵੇਂ ਸੰਸਾਰ ਸਮੁੰਦਰ ਤੋਂ ਤਾਰ ਸਕਦੇ ਹਨ?

**ਸਰਪਨੀ ਤੇ ਊਪਰਿ ਨਹੀ ਬਲੀਆ॥**
**ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥**

*(ਆਸਾ, ਕਬੀਰ ਜੀ, ਪੰਨਾ ੪੮੦)*

ਜਿਸ ਮਾਇਆ ਨੇ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਵਰਗੇ ਵਡੇ ਵਡੇ ਦੇਵਤੇ ਛਲ ਲਏ ਹਨ, ਉਸ ਮਾਇਆ ਤੋਂ ਵਧੀਕ ਬਲ ਵਾਲਾ ਜਗਤ ਵਿੱਚ ਹੋਰ ਕੋਈ ਨਹੀਂ ਹੈ।

**ਸਪੱਸ਼ਟ ਹੈ :** (1) ਗੁਰਮਤਿ ਹਿੰਦੂਆਂ ਅਤੇ ਸਨਾਤਨੀਆਂ ਦੇ ਗ਼ਲਤ ਵਿਸ਼ਵਾਸਾਂ ਦਾ ਖੰਡਨ ਕਰਦੀ ਹੈ ਅਤੇ ਆਪਣੇ ਆਪ ਵਿੱਚ ਸੁਤੰਤਰ ਤੇ ਨਰੋਆ ਫ਼ਲਸਫ਼ਾ ਰਖਦੀ ਹੈ। (2) ਸਿੱਖ ਮਤ ਅਨੁਸਾਰ ਇਕ ਮਾਤਰ ਸਰਬ ਨੂੰ ਪਾਲਣਹਾਰ ਪ੍ਰਭੂ ਨੂੰ ਛੱਡ ਕੇ, ਕਿਸੇ ਹੋਰ ਦੀ ਪੂਜਾ ਜਾਂ ਸਿਮਰਨ ਕਰਨਾ ਵਿਧਾਨ ਨਹੀਂ।੪।

**ਬਿਸ੍ਵਪਾਲ ਜਗਤ ਕਾਲ, ਦੀਨ ਦਿਆਲ ਬੈਰੀਸਾਲ,**
**ਸਦਾ ਪ੍ਰਤਿਪਾਲ, ਜਮਜਾਲ ਤੇ ਰਹਤ ਹੈ॥**
**ਜੋਗੀ ਜਟਾਧਾਰੀ, ਸਤੀ ਸਾਚੇ ਬਡ਼ੇ ਬ੍ਰਹਮਚਾਰੀ,**
**ਧਿਆਨ ਕਾਜ ਭੂਖ ਪਿਆਸ, ਦੇਹ ਪੈ ਸਹਤ ਹੈ॥**
**ਨਿਉਲੀ ਕਰਮ ਜਲ ਹੋਮ, ਪਾਵਕ ਪਵਨ ਹੋਮ,**
**ਅਧੋਮੁਖ ਏਕ ਪਾਇ, ਠਾਢੇ ਨਿਬਹਤ ਹੈ॥**

**ਮਾਨਵ ਫਨਿੰਦ, ਦੇਵ ਦਾਨਵ ਨ ਪਾਵੈ ਭੇਦ,**
**ਬੇਦ ਔ ਕਤੇਬ, ਨੇਤ ਨੇਤ ਕੈ ਕਹਤ ਹੈ॥੫॥੭੫॥**

**ਪਦ ਅਰਥ :** **ਬਿਸੁਪਾਲ**—ਜਗਤ ਨੂੰ ਪਾਲਣ ਵਾਲਾ। **ਜਗਤ ਕਾਲ**—ਜਗਤ ਨੂੰ ਨਾਸ਼ ਕਰਨ ਵਾਲਾ। **ਦੀਨ ਦਿਆਲ**—ਦੀਨਾਂ ਤੇ ਦਇਆ ਕਰਨ ਵਾਲਾ। **ਬੈਰੀਸਾਲ**—ਵੈਰੀਆਂ ਨੂੰ ਸੱਲਣ ਵਾਲਾ। **ਜਮਜਾਲ**—ਜਮਾਂ ਦੀ ਫਾਹੀ, ਮੌਤ। **ਜੋਗੀ**—ਯੋਗ ਅਭਿਆਸ ਕਰਨ ਵਾਲੇ। **ਜਟਾਧਾਰੀ**—ਜਟਾਵਾਂ ਧਾਰਨ ਕਰਨ ਵਾਲੇ। **ਸਤੀ**—ਦਾਨੀ। **ਧਿਆਨ ਕਾਜ**—ਧਿਆਨ ਟਿਕਾਉਣ ਹਿਤ। **ਸਹਤ ਹੈਂ**—ਸਹਾਰਦੇ ਹਨ। **ਨਿਉਲੀ ਕਰਮ**—ਇਕ ਹਠਯੋਗੀ ਕਿਰਿਆ, ਜਿਸ ਰਾਹੀਂ ਪੇਟ ਦੀਆਂ ਆਂਦਰਾਂ ਨੂੰ ਪਾਣੀ ਨਾਲ ਸਾਫ਼ ਕੀਤਾ ਜਾਂਦਾ ਹੈ। **ਜਲ ਹੋਮ**—ਉਹ ਹੋਮ, ਜਿਸ ਵਿੱਚ ਆਹੂਤੀ, ਜਲ ਵਿੱਚ ਦਿੱਤੀ ਜਾਂਦੀ ਹੈ। **ਪਾਵਕ ਹੋਮ**—ਉਹ ਹੋਮ, ਜਿਸ ਵਿੱਚ ਅੱਗ ਵਿੱਚ ਆਹੂਤੀਆਂ ਪਾਈਆਂ ਜਾਂਦੀਆਂ ਹਨ। **ਅਧੋਮੁਖ**—ਮੂੰਹ ਜਾਂ ਸਿਰ ਹੇਠਾਂ ਤੇ ਪੈਰ ਉਪਰਲੇ ਪਾਸੇ ਕਰਨੇ। **ਏਕ ਪਾਂਇ**—ਇਕ ਪੈਰ ਉਤੇ। **ਠਾਢੇ**—ਖੜੇ। **ਨਿਬਹਤ ਹੈਂ**—ਨਿਬਾਹੁੰਦੇ ਹਨ। **ਮਾਨਵ**—ਮਨੁੱਖ। **ਫਨਿੰਦ**—ਸ਼ੇਸ਼ਨਾਗ। **ਦੇਵ**—ਦੇਵਤੇ। **ਦਾਨਵ**—ਦੈਂਤ। **ਨੇਤ ਨੇਤ**—ਬੇਅੰਤ, ਇਹ ਨਹੀਂ ਹੈ, ਇਹ ਨਹੀਂ ਹੈ।

**ਵਿਚਾਰ :** ਕਲਗੀਧਰ ਸਵਾਮੀ ਇਸ ਕਬਿੱਤ ਵਿੱਚ ਫੁਰਮਾਉਂਦੇ ਹਨ ਕਿ ਪਰਮੇਸ਼ਰ ਸਾਰੇ ਸੰਸਾਰ ਨੂੰ ਪਾਲਣਹਾਰਾ ਅਤੇ ਸਾਰੀ ਸ੍ਰਿਸ਼ਟੀ ਦਾ ਖੈ-ਕਰਤਾ ਜਾਂ ਨਾਸ਼ ਕਰਨ ਵਾਲਾ ਹੈ। ਉਹ ਦੀਨਾਂ ਤੇ ਦਇਆ ਕਰਨ ਵਾਲਾ ਅਤੇ ਵੈਰੀਆਂ ਨੂੰ ਸੱਲਣ ਵਾਲਾ ਹੈ। ਉਹ ਸਦਾ ਸਭ ਦੀ ਪ੍ਰਤਿਪਾਲ ਕਰਨ ਵਾਲਾ ਹੈ ਪਰ ਆਪ ਜਮਾਂ ਦੀ ਫਾਹੀ ਤੋਂ ਰਹਿਤ ਭਾਵ ਮੌਤ ਤੋਂ ਮੁਕਤ ਹੈ।

ਉਸ ਵਿੱਚ ਧਿਆਨ ਟਿਕਾਉਣ ਹਿਤ ਬੜੇ ਬੜੇ ਯੋਗੀ, ਸਨਿਆਸੀ, ਜਟਾਧਾਰੀ, ਦਾਨੀ, ਸਤਿ-ਵਾਦੀ ਅਤੇ ਬ੍ਰਹਮਚਾਰੀ ਆਪਣੇ ਸਰੀਰ ਉੱਤੇ ਭੁੱਖ ਅਤੇ ਪਿਆਸ ਦੇ ਕਸ਼ਟ ਝਾਗਦੇ ਹਨ।*

ਪਰਮੇਸ਼ਰ ਦਾ ਮਿਲਾਪ ਪ੍ਰਾਪਤ ਕਰਨ ਹਿਤ ਹੱਠ ਯੋਗ ਦੇ ਅਭਿਆਸੀ ਨਿਉਲੀ ਕਰਮ ਨਾਲ ਪੇਟ ਦੀਆਂ ਆਂਦਰਾਂ ਨੂੰ ਸਾਫ਼ ਕਰਨ ਲਈ ਅਤੇ ਕਰਮ ਕਾਂਡੀ ਇਸੇ ਨਿਸ਼ਾਨੇ ਨੂੰ ਮੁੱਖ ਰੱਖ ਕੇ ਹੋਮ ਕਰਦੇ ਅਤੇ ਅੱਗ ਅਰ ਹਵਾ ਨੂੰ ਭੇਟਾ

---

* ਇਸ ਬਾਰੇ ਗੁਰੂ ਨਾਨਕ ਸਾਹਿਬ ਫੁਰਮਾਉਂਦੇ ਹਨ :
**ਨਿਵਲੀ ਕਰਮ ਭੁਅੰਗਮ ਭਾਠੀ, ਰੇਚਕ ਪੂਰਕ ਕੁੰਭ ਕਰੈ॥**
**ਬਿਨੁ ਸਤਿਗੁਰ ਕਿਛੁ ਸੋਝੀ ਨਾਹੀ, ਭਰਮੇ ਭੂਲਾ ਬੂਡਿ ਮਰੈ॥** *(ਪ੍ਰਭਾਤੀ, ਮ: ੧, ਪੰਨਾ ੧੩੪੩)*
ਅਗਿਆਨ ਅੰਨ੍ਹਾ ਮਨੁੱਖ ਪ੍ਰਭੂ ਦਾ ਨਾਮ ਵਿਸਾਰ ਕੇ ਨਿਵਲੀ ਕਰਮ ਕਰਦਾ ਹੈ, ਅੰਤਲੀ ਨਾੜੀ ਦੀ ਰਾਹੀਂ ਦਸਮ ਦੁਆਰ ਵਿੱਚ ਪ੍ਰਾਣ ਚਾੜ੍ਹਦਾ ਹੈ, ਸੁਆਸ ਉਤਾਰਦਾ ਹੈ, ਸੁਾਸ ਚਾੜ੍ਹਦਾ ਹੈ, ਸੁਆਸ ਸੁਖਮਨਾ ਵਿਚ ਟਿਕਾਂਦਾ ਹੈ। ਪਰ ਇਸ ਭਟਕਣਾ ਵਿੱਚ ਕੁਰਾਹੇ ਪੈ ਕੇ, ਇਹਨਾਂ ਕਰਮਾਂ ਦੇ ਗੇੜ ਵਿੱਚ ਫਸ ਕੇ ਆਤਮਕ ਮੌਤ ਸਹੇੜ ਲੈਂਦਾ ਹੈ। ਸਤਿਗੁਰੂ ਦੀ ਸ਼ਰਨ ਪੈਣ ਤੋਂ ਬਿਨਾਂ ਸਹੀ ਜੀਵਨ ਦੀ ਇਸ ਨੂੰ ਸਮਝ ਨਹੀਂ ਪੈਂਦੀ।

ਕਰਦੇ ਹਨ। ਇਸੇ ਮੰਤਵ ਨਾਲ ਕਈ ਸੰਨਿਆਸੀ ਸਿਰ ਹੇਠਾਂ ਤੇ ਪੈਰ ਉਪਰ ਕਰ ਕੇ ਉਲਟ ਹੋ ਕੇ ਕਸ਼ਟ ਸਹਿਨ ਕਰਦੇ ਹਨ, ਕਈ ਇਕ ਪੈਰ ਦੇ ਭਾਰ ਉਤੇ ਖੜ੍ਹੋਣ ਦਾ ਕਸ਼ਟ ਸਹਿਣ ਦੀ ਕਿਰਿਆ ਨੂੰ ਕਰ ਰਹੇ ਹਨ।

ਕਲਗੀਧਰ ਪਿਤਾ ਫੁਰਮਾਉਂਦੇ ਹਨ, ਕਿ ਇਸ ਪ੍ਰਕਾਰ ਦੇ ਕਰਮ ਦਰ ਹਕੀਕਤ ਪ੍ਰਭੂ ਪ੍ਰਾਪਤੀ ਦੇ ਸਾਧਨ ਜਾਂ ਰਸਤੇ ਨਹੀਂ ਹਨ। ਇਸ ਪ੍ਰਕਾਰ ਦੇ ਰਸਤੇ ਅਪਣਾ ਕੇ ਮਨੁੱਖ, ਸ਼ੇਸ਼ਨਾਗ ਦੇਵਤੇ ਤੇ ਦੈਂਤ ਕਿਸੇ ਨੇ ਪ੍ਰਭੂ ਦਾ ਭੇਦ ਜਾਂ ਅਸਲੀਅਤ ਨਹੀਂ ਪ੍ਰਾਪਤ ਕੀਤੀ। ਚਾਰਾਂ ਹੀ ਵੇਦਾਂ ਅਰ ਚਾਰਾਂ ਹੀ ਕਤੇਬਾਂ ਨੇ ਪ੍ਰਭੂ ਪਰਮੇਸ਼ਰ ਨੂੰ 'ਬੇਅੰਤ' 'ਬੇਅੰਤ' ਹੀ ਕਿਹਾ ਹੈ।

**ਸਪੱਸ਼ਟ ਹੈ** : (1) ਪ੍ਰਭੂ ਸਭ ਦੀ ਪ੍ਰਤਿਪਾਲਣਾ ਕਰਨ ਵਾਲਾ ਅਤੇ ਕਾਲ ਦੇ ਪ੍ਰਭਾਵ ਤੋਂ ਪੂਰੀ ਤਰ੍ਹਾਂ ਆਜ਼ਾਦ ਹੈ। (2) ਵਾਹਿਗੁਰੂ ਨੂੰ ਪ੍ਰਾਪਤ ਕਰਨ ਲਈ ਯੋਗ ਅਭਿਆਸ ਕਰਨੇ ਅਤੇ ਤਪ ਤਾਉਣੇ ਬੇਅਰਥ ਹਨ।੫।

**ਨਾਚਤ ਫਿਰਤ ਮੋਰ, ਬਾਦਰ ਕਰਤ ਘੋਰ,**
**ਦਾਮਨੀ ਅਨੇਕ ਭਾਉ, ਕਰਿਓਈ ਕਰਤ ਹੈ॥**
**ਚੰਦ੍ਰਮਾ ਤੇ ਸੀਤਲ, ਨ ਸੂਰਜ ਤੇ ਤਪਤ ਤੇਜ,**
**ਇੰਦ੍ਰ ਸੋਂ ਨ ਰਾਜਾ, ਭਵ ਭੂਮ ਕੋ ਭਰਤ ਹੈ॥**
**ਸਿਵ ਸੇ ਤੱਪਸੀ ਆਦਿ, ਬ੍ਰਹਮਾ ਸੇ ਨ ਬੇਦਚਾਰੀ,**
**ਸਨਤ ਕੁਮਾਰ ਸੀ, ਤਪਸਿਆ ਨਾ ਅਨਤ ਹੈ॥**
**ਗਿਆਨ ਕੇ ਬਿਹੀਨ, ਕਾਲ ਫਾਸ ਕੇ ਅਧੀਨ ਸਦਾ;**
**ਜੁੱਗਨ ਕੀ ਚਉਕਰੀ, ਫਿਰਾਏਈ ਫਿਰਤ ਹੈ॥੬॥੭੬॥**

**ਪਦ ਅਰਥ** : **ਬਾਦਰ**—ਬੱਦਲ। **ਘੋਰ**—ਗਰਜਨ। **ਦਾਮਨੀ**—ਬੱਦਲਾਂ ਵਾਲੀ ਬਿਜਲੀ। **ਸੀਤਲ**—ਠੰਢਾ, ਸ਼ਾਂਤ। **ਤੇਜ**—ਓਜ, ਗਰਮੀ। **ਭਾਉ**—ਹਵਾ 'ਭਾਵ' ਅੱਖ ਮਟੱਕਾ। **ਇੰਦ੍ਰ**—ਦੇਵਤਿਆਂ ਦਾ ਰਾਜਾ। **ਭਵ**—ਜਗਤ। **ਭੂਮ**—ਧਰਤੀ। **ਸ਼ਿਵ**—ਸ਼ਿਵ ਜੀ। **ਤਪੱਸੀ**—ਤਪਸ੍ਵੀ। **ਬੇਦਾ ਚਾਰੀ**—ਬੇਦਾਂ ਅਨੁਸਾਰ ਆਚਰਨ ਕਰਨ ਵਾਲਾ, ਵੇਦਾਂ ਦੇ ਉਚਾਰਨ ਵਾਲਾ। **ਸਨਤ ਕੁਮਾਰ**—ਬ੍ਰਹਮਾ ਦਾ ਪੁੱਤਰ। **ਅਨਤ**—ਹੋਰ, ਦੂਜੀ। **ਜੁੱਗਨ**—ਜੁਗਾਂ। **ਚਉਕਰੀ**—ਚਾਰੇ (ਜੁਗ)।੬।

**ਵਿਚਾਰ** : ਇਸ ਕਬਿੱਤ ਵਿੱਚ ਭੀ ਕੁਝ ਕੁ ਅਨਮਤੀ ਸਾਧਨਾਂ ਦਾ ਜ਼ਿਕਰ ਕਰਕੇ ਉਨ੍ਹਾਂ ਦਾ ਖੰਡਨ ਕੀਤਾ ਗਿਆ ਹੈ, ਜਿਨ੍ਹਾਂ ਸਾਧਨਾਂ ਦੁਆਰਾ ਕੁਝ ਅਨਮਤੀਏ ਪ੍ਰਭੂ-ਪ੍ਰਾਪਤੀ ਹੋਣ ਦੀ ਆਸ ਲਗਾਉਂਦੇ ਹਨ।

**ਯਥਾ** : (1) ਨੱਚਣਾ ਜਾਂ ਡਾਂਸ ਕਰਨਾ, (2) ਹਾਵ ਭਾਵ (Acting) ਕਰਨਾ ਜਾਂ ਅੱਖ ਮਟੱਕੇ ਕਰਨੇ, (3) ਸ਼ਾਂਤੀ ਧਾਰਨ ਕਰਨੀ, (4) ਬਹੁਤ ਹੀ ਤੇਜ਼ੀ ਜਾਂ ਗਰਮੀ ਧਾਰਨ ਕਰਨੀ, (5) ਪ੍ਰਿਥਵੀ ਤੇ ਜਗਤ ਨੂੰ ਦਾਨ ਦੇ ਕੇ ਮਾਲਾਮਾਲ ਕਰ

ਦੇਣਾ, (6) ਤਪੱਸਿਆ ਕਰਨੀ, (7) ਵੇਦਾਂ ਅਨੁਸਾਰ ਆਚਰਨ ਕਰਨਾ ਜਾਂ ਜੀਵਨ ਢਾਲਣਾ।

ਸਤਿਗੁਰੂ ਇਹਨਾਂ ਸਾਧਨਾਂ ਨੂੰ ਉੱਕਾ ਹੀ ਮੰਨਣ ਲਈ ਤਿਆਰ ਨਹੀਂ। ਗੁਰਮਤਿ ਦਾ ਰਸਤਾ ਤਾਂ ਸਿੱਧਾ ਅਰ ਸਪੱਸ਼ਟ ਹੈ ਕਿ ਗੁਰੂ ਤੋਂ ਸੱਚਾ ਗਿਆਨ ਹਾਸਲ ਕੀਤਾ ਜਾਏ ਅਤੇ ਗੁਰੂ ਦੇ ਦੱਸੇ ਸੱਚੇ ਮਾਰਗ ਪੁਰ ਚੱਲ ਕੇ ਜੀਵਨ ਸਫਲ ਕੀਤਾ ਜਾਵੇ। ਕਲਗੀਧਰ ਸਵਾਮੀ ਫੁਰਮਾਉਂਦੇ ਹਨ :

ਜਦ ਅਸਮਾਨ ਵਿੱਚ ਬੱਦਲ ਗੱਜਦੇ ਹਨ ਤਾਂ ਮੋਰ ਵੀ ਬਹੁਤ ਨੱਚਦਾ ਫਿਰਦਾ ਹੈ। ਜੇ ਕੇਵਲ ਨਾਚ ਨੱਚਣ ਨਾਲ ਪਰਮੇਸ਼ਰ ਮਿਲ ਸਕਦਾ, ਤਾਂ ਮੋਰ ਸਭ ਤੋਂ ਪਹਿਲਾਂ ਆਸਾਨੀ ਨਾਲ ਵਾਹਿਗੁਰੂ ਨੂੰ ਪਾ ਲੈਂਦਾ। ਜੇ ਕੇਵਲ ਹਾਵ ਭਾਵ ਕਰਨ ਜਾਂ ਐਕਟਿੰਗ ਵਿਸ਼ੇਸ਼ ਕਰਨ ਨਾਲ ਪ੍ਰਭੂ ਮਿਲਣ ਦੀ ਕੋਈ ਗੱਲ ਹੋ ਸਕਦੀ, ਤਾਂ ਅਸਮਾਨ ਵਿੱਚ ਚਮਕਣ ਵਾਲੀ ਬਿਜਲੀ ਸਿੱਧੀ ਰੱਬ ਨੂੰ ਮਿਲ ਲੈਂਦੀ, ਜਿਸ ਵਰਗਾ ਅੱਖ-ਮਟੱਕਾ ਤੇ ਹਾਵ ਭਾਵ ਸ਼ਾਇਦ ਹੀ ਕੋਈ ਕਰ ਸਕੇ।

ਜੇ ਕੇਵਲ ਸ਼ਾਂਤੀ ਜਾਂ ਸ਼ੀਤਲਤਾ ਧਾਰਨ ਕਰਨ ਨਾਲ ਪ੍ਰਭੂ ਮਿਲਦਾ, ਤਾਂ ਚੰਦਰਮਾ ਜ਼ਰੂਰ ਰੱਬ ਨੂੰ ਪ੍ਰਾਪਤ ਕਰ ਲੈਂਦਾ, ਉਹ ਬੇਹੱਦ ਸੀਤਲਤਾ ਨਾਲ ਭਰਪੂਰ ਹੈ। ਜੇ ਸਿਰਫ ਓਜ ਜਾਂ ਗਰਮੀ ਧਾਰਨ ਕਰਨ ਨਾਲ ਪ੍ਰਭੂ ਮਿਲ ਸਕਦਾ, ਤਾਂ ਸੂਰਜ ਇਸ ਸਮੇਂ ਤਕ ਅਵੱਸ਼ ਰੱਬ ਦੀ ਪ੍ਰਾਪਤੀ ਕਰ ਚੁਕਾ ਹੁੰਦਾ, ਉਸ ਜਿਹਾ ਓਜ ਅਰ ਤੇਜ ਕਿਸੇ ਪਾਸ ਨਹੀਂ। ਜੇ ਧਰਤੀ ਅਤੇ ਜਗਤ ਨੂੰ ਦਾਨ ਦੇ ਕੇ ਮਾਲਾ ਮਾਲ ਕਰਨ ਨਾਲ ਪ੍ਰਭੂ ਮਿਲ ਸਕਦਾ, ਤਾਂ ਦੇਵਤਿਆਂ ਦਾ ਰਾਜਾ ਇੰਦਰ ਰੱਬ ਨੂੰ ਜ਼ਰੂਰ ਪ੍ਰਾਪਤ ਕਰ ਲੈਂਦਾ। ਇੰਦਰ ਵਰਗਾ ਹੋਰ ਕਿਹੜਾ ਦਾਨੀ ਰਾਜਾ ਹੋ ਸਕਦਾ ਹੈ ਜੋ ਬਾਰਸ਼ ਵਰ੍ਹਾ ਕੇ ਸਾਰੀ ਧਰਤੀ ਤੇ ਜਗਤ ਨੂੰ ਮਾਲਾਮਾਲ ਕਰ ਦਿੰਦਾ ਹੈ।

ਜੇ ਤਪ ਤਾਉਣ ਨਾਲ ਰੱਬ ਮਿਲ ਸਕਦਾ ਤਾਂ ਸ਼ਿਵ ਜੀ ਵਰਗੇ ਆਦਿ ਤਪੱਸਵੀ ਨੂੰ ਜ਼ਰੂਰ ਮਿਲ ਜਾਣਾ ਸੀ, ਜਿਸ ਵਰਗੀ ਤਪੱਸਿਆ ਹੋਰ ਕੋਈ ਨਹੀਂ ਕਰ ਸਕਦਾ। ਵੇਦਾਂ ਦੁਆਰਾ ਦ੍ਰਿੜਾਇਆ ਆਚਰਨ ਧਾਰਨ ਕਰਨ ਨਾਲ ਜੇ ਰੱਬ ਮਿਲ ਸਕਦਾ, ਤਾਂ ਬ੍ਰਹਮੇ ਨੂੰ ਰੱਬ ਸਰਪਰ ਹੀ ਮਿਲ ਜਾਣਾ ਸੀ। ਉਸ ਵਰਗਾ ਵੇਦ ਆਚਾਰੀ ਹੋਰ ਕਿਹੜਾ ਹੋ ਸਕਦਾ ਹੈ? ਬ੍ਰਹਮੇ ਦੇ ਪੁੱਤਰ ਸਨਤ ਕੁਮਾਰ ਦੀ ਤਪੱਸਿਆ ਦਾ ਭੀ ਕੋਈ ਮੁਕਾਬਲਾ ਨਹੀਂ, ਪਰ ਤਪ ਰਾਹੀਂ ਰੱਬ ਮਿਲੇ ਕਿਵੇਂ?

ਸਤਿਗੁਰੂ ਕਹਿੰਦੇ ਹਨ ਕਿ ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਸਤਿਗੁਰੂ ਦੇ ਗਿਆਨ ਤੋਂ ਵਿਹੂਣੇ ਪੁਰਸ਼ ਸਦਾ ਜਮਾਂ ਦੀ ਫਾਹੀ ਦੀ ਮਾਰ ਅਧੀਨ ਹੀ ਰਹਿੰਦੇ ਹਨ, ਅਤੇ ਹੋਰ ਹੋਰ ਫਜ਼ੂਲ ਕਰਮ ਕਰਨ ਕਰਕੇ ਚੌਹਾਂ ਜੁਗਾਂ ਦੀ ਚਉਕੜੀ ਵਿੱਚ ਫਿਰਾਏ ਹੋਏ ਫਿਰਦੇ ਰਹਿੰਦੇ ਹਨ, ਤੇ ਪ੍ਰਭੂ ਦੀ ਪ੍ਰਾਪਤੀ ਕਰਨੋਂ ਅਸਮਰਥ ਰਹਿੰਦੇ ਹਨ।

**ਸਪੱਸ਼ਟ ਹੈ :** ਸਤਿਗੁਰੂ ਦਾ ਸੱਚਾ ਗਿਆਨ ਹੀ ਮਨੁੱਖ ਨੂੰ ਸਹੀ ਰਹਿਨੁਮਾਈ ਦੇ ਸਕਦਾ ਹੈ। ਹੋਰ ਹੋਰ ਅਨਮਤੀ ਕਰਮ ਕਰਨ ਨਾਲ ਮਨੁੱਖ ਕਾਲ ਫਾਸ ਵਿੱਚ ਹੀ ਫਸਿਆ ਰਹਿੰਦਾ ਹੈ।੬।

**ਏਕ ਸ਼ਿਵ ਭਏ, ਏਕ ਗਏ, ਏਕ ਫੇਰ ਭਏ,**
**ਰਾਮ ਚੰਦ੍ਰ ਕ੍ਰਿਸ਼ਨ ਕੇ ਅਵਤਾਰ ਭੀ ਅਨੇਕ ਹੈਂ॥**
**ਬ੍ਰਹਮਾ ਅਰੁ ਬਿਸਨ ਕੇਤੇ ਬੇਦ ਔ ਪੁਰਾਨ ਕੇਤੇ;**
**ਸਿੰਮ੍ਰਿਤ ਸਮੂਹਨ ਕੈ ਹੁਇ ਹੁਇ ਬਿਤਏ ਹੈਂ।**
**ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ,**
**ਅੰਸਾ ਅਵਿਤਾਰ ਕੇਤੇ ਕਾਲ ਬਸ ਭਏ ਹੈਂ॥**
**ਪੀਰ ਔ ਪਿਕਾਂਬਰ ਕੇਤੇ ਗਨੇ ਨ ਪਰਤ ਏਤੇ,**
**ਭੂਮ ਹੀ ਤੇ ਹੁਇ ਕੈ ਫੇਰਿ ਭੂਮਿ ਹੀ ਮਿਲਏ ਹੈਂ॥੭॥੭੭॥**

**ਪਦ ਅਰਥ :** **ਬਿਸਨ**—ਵਿਸ਼ਨੂੰ ਜੀ। **ਸਿੰਮ੍ਰਿਤ**—੨੭ ਸਿਮ੍ਰਿਤੀਆਂ। **ਮੋਨਦੀ**—ਹਜ਼ਰਤ ਮੁਹੰਮਦ ਸਾਹਿਬ, (ਅ: ਮੁਆਵਨੁਦੀਨ) ਧਰਮ ਰਖਿਅਕ। **ਮਦਾਰ**—(ਅ: ਮਦਾਰੁਲਮਹਾਮ) ਰਾਜ ਕਾਜ ਚਲਾਉਣ ਵਾਲਾ ਪ੍ਰਧਾਨ, ਵਜ਼ੀਰ, ਸੈਨਾਪਤੀ। **ਅਸੁਨੀ ਕੁਮਾਰ**—ਘੋੜੀ ਤੋਂ ਉਤਪੰਨ ਹੋਏ ਦੋ ਵੈਦਿਕ ਦੇਵਤੇ। **ਅੰਸਾ ਅਵਤਾਰ**—ਸੋਲ੍ਹਾਂ ਕਲਾਂ ਤੋਂ ਘੱਟ ਵਾਲੇ ਅਵਤਾਰ। **ਗਨੇ ਨ ਪਰਤ**—ਗਿਣੇ ਨਹੀਂ ਜਾ ਸਕਦੇ।੭।

**ਵਿਚਾਰ :** ਇਸ ਕਬਿੱਤ ਵਿੱਚ ਸਤਿਗੁਰੂ ਪਾਤਸ਼ਾਹ ਮਨੁੱਖਾ ਸਰੀਰ ਦੀ ਨਾਸ਼ਮਾਨਤਾ ਨੂੰ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਬਿਆਨ ਕਰਦੇ ਹਨ। ਆਪ ਦਸਦੇ ਹਨ ਕਿ ਆਮ ਆਦਮੀ ਦੀ ਤਾਂ ਗੱਲ ਹੀ ਕੀ, ਦੇਵਤਾ, ਪੀਰ, ਪੈਗੰਬਰ, ਅਵਤਾਰ ਆਦਿਕ ਅਖਵਾਉਣ ਵਾਲੇ ਭੀ ਸਰੀਰ ਕਰਕੇ ਸਦਾ ਇਸ ਜਗਤ ਵਿੱਚ ਨਹੀਂ ਟਿਕ ਸਕੇ। ਇਸ ਕਬਿੱਤ ਦੁਆਰਾ ਪਹਿਲਾਂ ਤਾਂ ਮਨੁੱਖਾ ਸਰੀਰ ਦੀ ਨਾਸ਼ਮਾਨਤਾ ਦ੍ਰਿੜ੍ਹ ਕਰਾਈ ਗਈ ਹੈ, ਤਾਂ ਕਿ ਮਨੁੱਖ ਆਪਣੇ ਅਸਲੀ ਜੀਵਨ ਮਨੋਰਥ ਦੀ ਪ੍ਰਾਪਤੀ ਦੇ ਰਸਤੇ ਤੇ ਤੁਰੇ, ਅਤੇ ਦੂਜੇ ਇਸ ਹਕੀਕਤ ਨੂੰ ਭੀ ਬਿਨਾਂ ਝਿਜਕ ਬਿਆਨ ਕਰ ਦਿੱਤਾ ਹੈ ਕਿ ਪੀਰ, ਪੈਗੰਬਰ, ਅਵਤਾਰ ਆਦਿਕ ਹਸਤੀਆਂ ਵੀ ਕਾਲ ਦੇ ਪ੍ਰਭਾਵ ਨਾਲ ਸਰੀਰ ਕਰਕੇ ਮਿਟ ਗਈਆਂ, ਇਸ ਲਈ ਇਹ ਹਸਤੀਆਂ ਹੋਰ ਜੋ ਮਰਜ਼ੀ ਹੋਣ, ਪਰਮੇਸ਼ਰ ਨਹੀਂ ਹੋ ਸਕਦੀਆਂ।

ਸਤਿਗੁਰੂ ਕਹਿੰਦੇ ਹਨ ਕਿ ਇਕ ਸ਼ਿਵ ਪੈਦਾ ਹੋਏ ਤੇ ਫਿਰ ਸਮੇਂ ਅਨੁਸਾਰ ਜਗਤ ਤੋਂ ਚਲਦੇ ਬਣੇ। ਫਿਰ ਇਕ ਹੋਰ ਸ਼ਿਵ ਪੈਦਾ ਹੋਏ ਤੇ ਖ਼ਤਮ ਹੋ ਗਏ ਤੇ ਇਹ ਸਿਲਸਿਲਾ ਚਲਦਾ ਰਿਹਾ। ਰਾਮ ਚੰਦਰ ਤੇ ਕ੍ਰਿਸ਼ਨ ਵਰਗੇ ਅਨੇਕਾਂ ਅਵਤਾਰ ਭੀ ਅਨੇਕਾਂ ਵਾਰ ਪੈਦਾ ਹੋਏ ਤੇ ਫਿਰ ਖ਼ਤਮ ਹੋ ਗਏ।

ਕਿਤਨੇ ਹੀ ਬ੍ਰਹਮੇ ਤੇ ਵਿਸ਼ਨੂੰ ਪੈਦਾ ਹੋ ਹੋ ਕੇ ਖ਼ਤਮ ਹੁੰਦੇ ਅਰ ਫਿਰ ਪੈਦਾ ਹੁੰਦੇ ਰਹੇ। ਕਿਤਨੇ ਹੀ ਵੇਦ ਅਰ ਪੁਰਾਣ ਅਰ ਕਿਤਨੀਆਂ ਹੀ ਸਿਮ੍ਰਿਤੀਆਂ ਦੇ ਸਮੂਹ ਹੋ ਹੋ ਕੇ ਬੀਤ ਗਏ ਜਾਂ ਮੁੱਕ ਗਏ।

ਕਿਤਨੇ ਹੀ ਹਜ਼ਰਤ ਮੁਹੰਮਦ ਸਾਹਿਬ ਵਰਗੇ ਧਰਮ ਰਖਿਅਕ ਅਤੇ ਰਾਜ ਪ੍ਰਬੰਧ ਅਤੇ ਧਰਮ ਆਦਿਕ ਚਲਾਉਣ ਵਾਲੇ ਕਿਤਨੇ ਵਿਅਕਤੀ ਪੈਦਾ ਹੋ ਹੋ ਕੇ ਗੁਜ਼ਰ ਗਏ ਹਨ। ਕਿਤਨੇ ਹੀ ਘੋੜੀ ਤੋਂ ਪੈਦਾ ਹੋਏ ਅਸ਼ਵਨੀ ਕੁਮਾਰ ਵਰਗੇ ਦੇਵਤੇ ਹੋਏ ਅਤੇ ਕਿਤਨੇ ਹੀ ਅੰਸਾਵਤਾਰ (16 ਕਲਾਵਾਂ ਤੋਂ ਘੱਟ ਕਲਾਵਾਂ ਦੇ ਮਾਲਕ) ਸਮੇਂ ਦੇ ਗੇੜ ਨਾਲ ਪੈਦਾ ਹੋਏ ਅਤੇ ਅੰਤ ਕਾਲ ਦਾ ਗ੍ਰਾਸ ਬਣ ਗਏ।

ਸਤਿਗੁਰੂ ਫੁਰਮਾਉਂਦੇ ਹਨ ਕਿ ਜਗਤ ਵਿੱਚ ਇਤਨੇ ਪੀਰ ਤੇ ਪੈਗੰਬਰ ਹੋ ਚੁਕੇ ਹਨ ਕਿ ਸਭ ਦੀ ਗਿਣਤੀ ਦਾ ਅੰਦਾਜ਼ਾ ਵੀ ਨਹੀਂ ਲੱਗ ਸਕਦਾ ਤੇ ਉਹ ਸਭ ਸਮੇਂ ਦੇ ਗੇੜ ਅਨੁਸਾਰ ਇਸ ਧਰਤੀ ਤੋਂ ਹੀ ਪੈਦਾ ਹੋਏ ਅਤੇ ਅੰਤ ਦੇਹਾਂਤ ਉਪਰੰਤ ਧਰਤੀ ਦੀ ਮਿੱਟੀ ਵਿੱਚ ਹੀ ਮਿਲ ਗਏ।

ਗੁਰੂ ਨਾਨਕ ਸਾਹਿਬ ਇਸ ਅਟੱਲ ਸਚਾਈ ਨੂੰ ਇਸ ਤਰ੍ਹਾਂ ਬਿਆਨਦੇ ਹਨ :

**ਜੋਗੀ ਤ ਆਸਣੁ ਕਰਿ ਬਹੈ, ਮੁਲਾ ਬਹੈ ਮੁਕਾਮਿ ॥**
**ਪੰਡਿਤ ਵਖਾਣਹਿ ਪੋਥੀਆ, ਸਿਧ ਬਹਹਿ ਦੇਵ ਸਥਾਨਿ ॥ ੨ ॥**
**ਸੁਰ ਸਿਧ ਗਣ ਗੰਧਰਬ ਮੁਨਿ ਜਨ, ਸੇਖ ਪੀਰ ਸਲਾਰ ॥**
**ਦਰਿ ਕੂਚ ਕੂਚਾ ਕਰਿ ਗਏ, ਅਵਰੇ ਭਿ ਚਲਣਹਾਰ ॥ ੩ ॥**
**ਸੁਲਤਾਨ ਖਾਨ ਮਲੂਕ ਉਮਰੇ, ਗਏ ਕਰਿ ਕਰਿ ਕੂਚੁ ॥**
**ਘੜੀ ਮੁਹਤਿ ਕਿ ਚਲਣਾ, ਦਿਲ ਸਮਝੁ ਤੂੰ ਭਿ ਪਹੂਚੁ ॥ ੪ ॥**

*(ਸਿਰੀਰਾਗੁ, ਮ: ੧, ਪੰਨਾ ੬੪)*

ਜੋਗੀ ਆਸਨ ਜਮਾ ਕੇ ਬੈਠਦਾ ਹੈ। ਸਾਂਈ ਫਕੀਰ ਤਕੀਏ ਵਿੱਚ ਡੇਰਾ ਲਾਂਦਾ ਹੈ। ਪੰਡਿਤ ਧਰਮ ਅਸਥਾਨਾਂ ਵਿੱਚ ਬੈਠ ਕੇ ਧਰਮ ਪੋਥੀਆਂ ਹੋਰਨਾਂ ਨੂੰ ਸੁਣਾਂਦੇ ਹਨ। ਕਰਾਮਾਤੀ-ਜੋਗੀ, ਸ਼ਿਵ ਆਦਿਕ ਦੇ ਮੰਦਰ ਵਿੱਚ ਬੈਠੇ ਹਨ, ਪਰ ਆਪੋ ਆਪਣੀ ਵਾਰੀ ਸਭ ਇਸ ਜਗਤ ਤੋਂ ਕੂਚ ਕਰਦੇ ਜਾ ਰਹੇ ਹਨ।

ਦੇਵਤੇ, ਜੋਗ ਸਾਧਨਾਂ ਵਿੱਚ ਪੁਗੇ ਜੋਗੀ, ਸ਼ਿਵ ਜੀ ਦੇ ਉਪਾਸ਼ਕ, ਦੇਵਤਿਆਂ ਦੇ ਗਵਈਏ, ਸਮਾਧੀਆਂ ਵਿੱਚ ਚੁੱਪ ਰਹਿਣ ਵਾਲੇ ਮੁਨੀਜਨ, ਸ਼ੇਖ ਪੀਰ ਅਤੇ ਸਰਦਾਰ ਅਖਵਾਣ ਵਾਲੇ ਆਪੋ ਆਪਣੀ ਵਾਰੀ ਸਾਰੇ ਜਗਤ ਤੋਂ ਕੂਚ ਕਰ ਗਏ, ਜਿਹੜੇ ਐਸ ਵੇਲੇ ਇਥੇ ਦਿਸਦੇ ਹਨ ਇਹ ਭੀ ਸਾਰੇ ਇਥੋਂ ਚਲੇ ਜਾਣ ਵਾਲੇ ਹਨ!

ਬਾਦਸ਼ਾਹ, ਖਾਨ, ਰਾਜੇ, ਅਮੀਰ, ਵਜ਼ੀਰ ਆਪਣਾ ਆਪਣਾ ਡੇਰਾ ਕੂਚ ਕਰਕੇ ਚਲੇ ਗਏ। ਘੜੀ ਦੀ ਘੜੀ ਵਿੱਚ ਹਰੇਕ ਨੇ ਇਥੋਂ ਚਲੇ ਜਾਣਾ ਹੈ। ਹੇ ਮਨ! ਅਕਲ ਕਰ, ਗਾਫ਼ਿਲ ਨਾਂਹ ਹੋ, ਤੂੰ ਭੀ ਪਰਲੋਕ ਵਿੱਚ ਪਹੁੰਚ ਜਾਣਾ ਹੈ।

**ਸਪੱਸ਼ਟ ਹੈ :** (1) ਮਨੁੱਖੀ ਜੀਵਨ ਖਿਨ ਭੰਗਰ ਹੈ। ਹਰ ਸਰੀਰ ਨੇ ਸਮੇਂ ਅਨੁਸਾਰ ਬਿਨਸ ਜਾਣਾ ਹੈ। ਮਨੁੱਖ ਨੂੰ ਆਪਣਾ ਜੀਵਨ ਖਿਨ-ਭੰਗਰ ਪ੍ਰਾਪਤੀਆਂ ਲਈ ਜਾਇਆ ਨਹੀਂ ਕਰਨਾ ਚਾਹੀਦਾ। (2) ਵਡੇ ਵਡੇ ਅਵਤਾਰ, ਪੀਰ, ਪੈਗੰਬਰ, ਦੇਵਤੇ ਭੀ ਵਾਰੋ ਵਾਰੀ ਇਸ ਜਗਤ ਤੋਂ ਤੁਰ ਗਏ, ਇਸ ਲਈ ਇਹਨਾਂ ਹਸਤੀਆਂ ਨੂੰ ਪ੍ਰਮੇਸ਼ਰ ਜਾਂ ਪ੍ਰਮੇਸ਼ਰ-ਤੁੱਲ ਨਹੀਂ ਮੰਨਿਆ ਜਾ ਸਕਦਾ।

**ਜੋਗੀ ਜਤੀ ਬ੍ਰਹਮਚਾਰੀ, ਬਡੇ ਬਡੇ ਛਤ੍ਰਧਾਰੀ,**
**ਛਤ੍ਰ ਹੀ ਕੀ ਛਾਇਆ, ਕਈ ਕੋਸ ਲੌਂ ਚਲਤ ਹੈਂ॥**
**ਬਡੇ ਬਡੇ ਰਾਜਨ ਕੇ, ਦਾਬਤਿ ਫਿਰਤਿ ਦੇਸ,**
**ਬਡੇ ਬਡੇ ਰਾਜਨ ਕੇ ਦ੍ਰਪ ਕੋ ਦਲਤੁ ਹੈਂ॥**
**ਮਾਨ ਸੇ ਮਹੀਪ, ਔ ਦਲੀਪ ਜੈਸੇ ਛਤ੍ਰਧਾਰੀ,**
**ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈਂ॥**
**ਦਾਰਾ ਸੇ ਦਿਲੀਸਰ, ਦ੍ਰਜੋਧਨ ਸੇ ਮਾਨਧਾਰੀ,**
**ਭੋਗ ਭੋਗ ਭੂੰਮ ਅੰਤ ਭੂੰਮ ਮੈਂ ਮਿਲਤ ਹੈਂ॥ ੮॥ ੨੮॥**

**ਪਦ ਅਰਥ :** **ਛਤ੍ਰਧਾਰੀ**—ਆਪਣੇ ਸਿਰ ਤੇ ਛਤਰ ਝੁਲਾਉਣ ਵਾਲਾ। **ਕੋਸ ਲੌਂ**—ਕਈ ਕੋਹ। **ਦਾਬਿਤ ਫਿਰਤ ਦੇਸ**—ਦੇਸ਼ ਜਿੱਤ ਕੇ ਦਬਦੇ ਹੋਣ। **ਦ੍ਰਪ**—ਮਾਨ, ਹੰਕਾਰ। **ਦਲਤੁ**—ਕੁਚਲਣਾ। **ਮਾਨ**—ਮਾਨਧਾਤਾ। **ਮਹੀਪ**—ਰਾਜਾ। **ਦਲੀਪ**—ਸੂਰਜ ਵੰਸ਼ੀ ਰਾਜਾ। **ਭੁਜਦੰਡ**—ਬਾਹਵਾਂ ਦਾ ਜ਼ੋਰ, ਬਹੁਤ ਬਹਾਦਰ। **ਦਾਰਾ**—ਫਾਰਸ ਦਾ ਬਾਦਸ਼ਾਹ। **ਦਿਲੀਸਰ**—ਪ੍ਰਜਾ-ਪਤੀ। **ਦ੍ਰਜੋਧਨ**—ਧ੍ਰਿਤਰਾਸ਼ਟਰ ਦਾ ਵੱਡਾ ਪੁੱਤਰ, ਜੋ ਪਾਂਡਵਾਂ ਦਾ ਵਿਰੋਧੀ ਸੀ। **ਮਾਨਧਾਰੀ**—ਹੰਕਾਰੀ। ੮।

**ਵਿਚਾਰ :** ਸਤਵੇਂ ਕਬਿੱਤ ਦੀ ਤਰ੍ਹਾਂ ਇਸ ਕਬਿੱਤ ਦਾ ਮਜ਼ਮੂਨ ਭੀ ਮਨੁੱਖਾ ਸਰੀਰ ਦੀ ਨਾਸ਼ਮਾਨਤਾ ਨੂੰ ਦ੍ਰਿੜ ਕਰਾਉਣਾ ਹੈ। ਇਸ ਕਬਿੱਤ ਵਿੱਚ ਜੋਗੀਆਂ ਬ੍ਰਹਮਚਾਰੀਆਂ ਆਦਿਕਾਂ ਤੋਂ ਅਲਾਵਾ ਰਾਜਿਆਂ, ਮਹਾਰਾਜਿਆਂ, ਬੀਰ-ਬਲੀ ਜੰਗੀ ਜਰਨੈਲਾਂ ਦੀਆਂ ਮਿਸਾਲਾਂ ਦਿੱਤੀਆਂ ਗਈਆਂ ਹਨ।

ਇਸ ਜਗਤ ਵਿੱਚ ਸਮੇਂ ਦੇ ਗੇੜ ਨਾਲ ਬੜੇ ਬੜੇ ਵੱਡੇ ਯੋਗ ਅਭਿਆਸੀ, ਜਤ ਧਾਰਨੀ ਅਤੇ ਬ੍ਰਹਮਚਾਰੀ ਪੈਦਾ ਹੋਏ ਅਤੇ ਪ੍ਰਭੂ ਵੱਲੋਂ ਬਖ਼ਸ਼ੀ ਉਮਰ ਭੋਗ ਅੰਤ ਮਿੱਟੀ ਵਿੱਚ ਮਿਲ ਗਏ। ਵੱਡੇ ਵੱਡੇ ਛਤ੍ਰਪਤੀ ਰਾਜੇ ਇਸ ਧਰਤੀ ਤੇ ਹੋ ਗੁਜ਼ਰੇ ਹਨ, ਜੋ ਆਪਣੇ ਪ੍ਰਤਾਪ ਕਾਰਨ ਛਤਰਾਂ ਦੀ ਛਾਂ ਹੇਠ ਹੀ ਕੋਹਾਂ ਦਾ ਪੰਧ ਮੁਕਾਉਂਦੇ ਸਨ।

ਕਈ ਛਤ੍ਰਪਤੀ ਰਾਜੇ ਇਤਨੇ ਬਲਵਾਨ ਅਤੇ ਧੜੱਲੇਦਾਰ ਹੋ ਗੁਜ਼ਰੇ ਹਨ ਕਿ ਉਹ ਵੱਡੇ ਵੱਡੇ ਰਾਜਿਆਂ ਦੇ ਦੇਸ ਜਾਂ ਇਲਾਕੇ ਆਪਣੇ ਬਲ ਨਾਲ ਦਬਾ ਲੈਂਦੇ ਸਨ ਤੇ ਵੱਡੇ ਵੱਡੇ ਹੰਕਾਰੀ ਤੇ ਮਾਨੀ ਰਾਜਿਆਂ ਨੂੰ ਜੰਗ ਵਿੱਚ ਹਰਾ ਕੇ ਉਹਨਾਂ ਦੇ ਤਾਕਤ ਦੇ ਘਮੰਡ ਨੂੰ ਕੁਚਲ ਦਿੰਦੇ ਸਨ।

ਮਾਨਧਾਤਾ ਜਿਹੇ ਪ੍ਰਤਾਪੀ ਰਾਜੇ ਅਤੇ ਦਲੀਪ ਵਰਗੇ ਛਤ੍ਰਪਤੀ ਰਾਜੇ, ਆਪਣੀਆਂ ਬਾਹਵਾਂ ਦੇ ਜ਼ੋਰ ਜਾਂ ਬਲ ਦਾ ਵੱਡਾ ਅਭਿਮਾਨ ਕਰਦੇ ਸਨ।

ਦਾਰਾ ਕੋਈ ਘੱਟ ਬਲਵਾਨ ਬਾਦਸ਼ਾਹ ਨਹੀਂ ਸੀ। ਦਿੱਲੀ ਪਤੀ ਦੁਰਯੋਧਨ ਨੂੰ ਭੀ ਆਪਣੇ ਰਾਜ ਬਲ ਤੇ ਬਾਹੂ ਬਲ ਦਾ ਬਹੁਤ ਮਾਣ ਸੀ, ਪਰ ਇਹ ਸਭ ਰਾਜੇ, ਮਹਾਰਾਜੇ ਅਤੇ ਜੰਗੀ ਜਰਨੈਲ ਸੰਸਾਰ ਦੇ ਭੋਗ ਭੋਗਣ ਉਪਰੰਤ ਸਮੇਂ ਦੇ ਗੇੜ ਨਾਲ ਕਾਲ ਦਾ ਗ੍ਰਾਸ ਬਣੇ ਅਤੇ ਮਿੱਟੀ ਵਿੱਚ ਮਿਲ ਗਏ।

ਗੁਰੂ ਨਾਨਕ ਦੇਵ ਜੀ ਪੰਜਵੇਂ ਜਾਮੇ ਵਿੱਚ ਇਹੋ ਜਿਹੇ ਹੀ ਵਿਚਾਰ ਦਿੰਦੇ ਹਨ :

**ਰਹਣੁ ਨ ਪਾਵਹਿ ਸੁਰਿ ਨਰ ਦੇਵਾ॥**
**ਊਠਿ ਸਿਧਾਰੇ ਕਰਿ ਮੁਨਿ ਜਨ ਸੇਵਾ॥ ੧॥**
**ਜੀਵਤ ਪੇਖੇ ਜਿਨ੍ਹੀ ਹਰਿ ਹਰਿ ਧਿਆਇਆ॥**
**ਸਾਧਸੰਗਿ ਤਿਨ੍ਹੀ ਦਰਸਨੁ ਪਾਇਆ॥ ੧॥ ਰਹਾਉ॥**
**ਬਾਦਿਸਾਹ ਸਾਹ ਵਾਪਾਰੀ ਮਰਨਾ॥**
**ਜੋ ਦੀਸੈ ਸੋ ਕਾਲਹਿ ਖਰਨਾ॥** *(ਸੂਹੀ, ਮ: ੫, ਪੰਨਾ ੭੪੦)*

ਹੇ ਭਾਈ, ਅਨੇਕਾਂ ਮਨੁੱਖ ਆਪਣੇ ਆਪ ਨੂੰ ਰਿਸ਼ੀ ਮੁਨੀ ਅਖਵਾ ਗਏ, ਅਨੇਕਾਂ ਹੀ ਉਹਨਾਂ ਦੀ ਸੇਵਾ ਕਰ ਕੇ ਜਗਤ ਤੋਂ ਆਖਰ ਆਪੋ ਆਪਣੀ ਵਾਰੀ ਚਲੇ ਜਾਂਦੇ ਰਹੇ। ਕੋਈ ਭੀ ਇਥੇ ਸਦਾ ਲਈ ਟਿਕੇ ਨਹੀਂ ਰਹਿ ਸਕਦੇ।੧।

ਹੇ ਭਾਈ, ਆਤਮਿਕ ਜੀਵਨ ਵਾਲੇ, ਸਫਲ ਜੀਵਨ ਵਾਲੇ ਸਿਰਫ ਉਹੀ ਵੇਖੇ ਜਾਂਦੇ ਹਨ ਜਿਨ੍ਹਾਂ ਨੇ ਪਰਮਾਤਮਾ ਦਾ ਸਿਮਰਨ ਕੀਤਾ ਹੈ। ਉਹਨਾਂ ਨੇ ਹੀ ਸਾਧ ਸੰਗਤ ਵਿੱਚ ਟਿਕ ਕੇ ਪਰਮਾਤਮਾ ਦਾ ਦਰਸ਼ਨ ਕੀਤਾ ਹੈ।੧। ਰਹਾਉ।

ਹੇ ਭਾਈ! ਸ਼ਾਹ, ਵਾਪਾਰੀ, ਬਾਦਸ਼ਾਹ ਸਭਨਾਂ ਨੇ ਆਖਰ ਮਰਨਾ ਹੈ। ਜਿਹੜਾ ਭੀ ਕੋਈ ਇਥੇ ਦਿਸਦਾ ਹੈ, ਹਰੇਕ ਨੂੰ ਮੌਤ ਨੇ ਲੈ ਜਾਣਾ ਹੈ।

**ਸਪੱਸ਼ਟ ਹੈ :** ਸੰਸਾਰ ਦਾ ਹਰ ਪ੍ਰਾਣੀ ਨਾਸ਼ਮਾਨ ਹੈ। ਬਲੀ ਤੋਂ ਬਲੀ ਸਰੀਰ ਭੀ ਅੰਤ ਮਿੱਟੀ ਵਿੱਚ ਹੀ ਮਿਲਦਾ ਹੈ। ਮਨੁੱਖ ਨੂੰ ਆਪਣੇ ਜੀਵਨ ਮਨੋਰਥ ਨੂੰ ਗੁਰੂ ਗਿਆਨ ਦੁਆਰਾ ਠੀਕ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ।੮।

**ਸਿਜਦੇ ਕਰੇ ਅਨੇਕ, ਤੋਪਚੀ ਕਪਟ ਭੇਸ,**
**ਪੋਸਤੀ ਅਨੇਕਦਾ, ਨਿਵਾਵਤ ਹੈ ਸੀਸ ਕੌ॥**
**ਕਹਾ ਭਇਓ ਮੱਲ, ਜੋ ਪੈ ਕਾਢਤ ਅਨੇਕ ਡੰਡ,**
**ਸੋ ਤੌ ਨ ਡੰਡੌਤ ਅਸਟਾਂਗ ਅਥਤੀਸ ਕੌ॥**
**ਕਹਾ ਭਇਓ ਰੋਗੀ, ਜੌ ਪੈ ਡਾਰਯੋ ਰਹਿਯੋ ਉਰਧ ਮੁਖ,**
**ਮਨ ਤੇ ਨ ਮੂੰਡ, ਨਿਹਾਰਯੋ ਆਦਿ ਈਸ ਕੌ॥**

ਕਾਮਨਾ ਅਧੀਨ, ਸਦਾ ਦਾਮਨਾ ਪ੍ਰਬੀਨ,

ਏਕ ਭਾਵਨਾ ਬਿਹੀਨ, ਕੈਸੇ ਪਾਵੈ ਜਗਦੀਸ ਕੌ ॥ ੯ ॥ ੨੯ ॥

**ਪਦ ਅਰਥ :** ਸਿਜਦੇ—ਪ੍ਰਣਾਮ, ਮੱਥਾ ਟੇਕਣਾ। ਤੋਪਚੀ—ਤੋਪ ਚਲਾਉਣ ਵਾਲਾ। ਕਪਟ—ਛਲ। ਪੋਸਤੀ—ਅਮਲੀ, ਅਫੀਮਚੀ। ਅਨੇਕਦਾ—ਬੇਅੰਤ ਵਾਰੀ। ਮੱਲ—ਪਹਿਲਵਾਨ। ਅਸਟਾਂਗ—ਅੱਠਾਂ ਅੰਗਾਂ ਨਾਲ ਕੀਤੀ ਹੋਈ ਪ੍ਰਣਾਮ। ਅਥਤੀਸ—ਵਾਹਿਗੁਰੂ। ਮੂੰਡ—ਸਿਰ। ਨਿਹਾਰਯੋ—ਝੁਕਾਇਆ। ਆਦਿ ਈਸ—ਈਸ਼ਵਰ, ਮਾਲਕ। ਕਾਮਨਾ—ਇੱਛਾ। ਦਾਮਨਾ—ਮਾਲਾ, ਰੱਸੀ। ਪ੍ਰਬੀਨ—ਚਤੁਰ। ਉਰਧ—ਉਪਰ ਨੂੰ। ੯।

**ਵਿਚਾਰ :** ਧਰਮ ਦੇ ਮਾਰਗ ਤੇ ਚੱਲਣ ਜਾਂ ਪ੍ਰਭੂ-ਪ੍ਰਾਪਤੀ ਲਈ ਆਮ ਜਗਿਆਸੂ ਅਨੇਕਾਂ ਫੋਕਟ ਕਰਮ ਕਰਦਾ ਹੈ, ਪਰ ਕਈ ਐਸੇ ਪਖੰਡੀ ਹਨ ਜਿਨ੍ਹਾਂ ਦਾ ਨਿਸ਼ਾਨਾ ਹੀ ਕੁਝ ਹੋਰ ਹੁੰਦਾ ਹੈ। ਉਹ ਆਪਣੀਆਂ ਮਾਇਕ ਇਛਾਵਾਂ ਤੇ ਨਿਜੀ ਮਾਦਾ ਪ੍ਰਾਪਤੀਆਂ ਲਈ ਧਰਮ ਦੇ ਖੇਤਰ ਵਿੱਚ ਆ ਵੜਦੇ ਹਨ ਤੇ ਧਰਮ ਦੇ ਪਰਦੇ ਹੇਠਾਂ ਕਈ ਪ੍ਰਕਾਰ ਦੇ ਪਖੰਡ ਕਰਦੇ ਹਨ ਕਿਉਂਕਿ ਇਹਨਾਂ ਦੇ ਮਨ ਵਿੱਚ ਵਾਹਿਗੁਰੂ ਲਈ ਉੱਕੀ ਕੋਈ ਭਾਵਨਾ ਜਾ ਸਿਦਕ ਨਹੀਂ ਹੁੰਦਾ। ਧਾਰਮਿਕ ਜਗਤ ਵਿੱਚ ਜੋ ਜੋ ਬਾਹਰ-ਮੁਖੀ ਆਚਾਰ-ਵਿਹਾਰ ਇਹਨਾਂ ਦੇ ਮਨ ਨੂੰ ਮੁਆਫਿਕ ਆਉਂਦਾ ਹੈ, ਉਸ ਨੂੰ ਦੂਜੇ ਲੋਕਾਂ ਨੂੰ ਧੋਖਾ ਦੇਣ ਅਤੇ ਆਪਣਾ ਉੱਲੂ ਸਿੱਧਾ ਕਰਨ ਲਈ ਅਪਣਾ ਲੈਂਦੇ ਹਨ। ਯਥਾ : (1) ਸਿਜਦੇ ਕਰਨੇ ਜਾਂ ਦਿਖਾਵੇ ਵਾਲੇ ਮੱਥੇ ਟੇਕਣੇ। (2) ਅਸ਼ਟਾਂਗ ਪ੍ਰਣਾਮ ਕਰਨੇ, ਭਾਵ, ਲੰਮੇ ਪੈ ਕੇ ਅੱਠਾਂ ਅੰਗਾਂ ਨਾਲ ਪ੍ਰਣਾਮ ਕਰਨਾ, (3) ਮਨ ਦੇ ਸਿਦਕ ਤੇ ਪਿਆਰ ਬਿਨਾਂ ਮੱਥੇ ਟੇਕਣੇ ਆਦਿਕ। ਧਰਮ ਦੇ ਕੇਵਲ ਮਾਤਰ ਬਾਹਰਮੁਖੀ ਅੰਗਾਂ ਨੂੰ ਅਪਣਾਉਣਾ ਤੇ ਸੱਚ ਧਰਮ ਦੀ ਤਹਿ ਨਾ ਪਕੜਨੀ ਹੀ ਤਾਂ ਪਖੰਡ ਹੈ। ਬਾਹਰਮੁਖੀ ਆਚਾਰ ਨਾਲ ਦੂਜਿਆਂ ਨੂੰ ਭਰਮਾਇਆ ਜਾ ਸਕਦਾ ਹੈ ਅਤੇ ਉਹਨਾਂ ਦੇ ਮਨ ਵਿੱਚ ਆਪਣੇ ਸੰਬੰਧੀ ਭੁਲੇਖਾ ਪਾ ਕੇ ਉਹਨਾਂ ਤੋਂ ਆਪਣੇ ਲਈ ਲਾਭ ਭੀ ਉਠਾਇਆ ਜਾ ਸਕਦਾ ਹੈ ਤੇ ਹਰ ਪਖੰਡੀ ਇਹੋ ਗੱਲ ਕਰਨੀ ਉਚਿਤ ਸਮਝਦਾ ਹੈ।

ਸਤਿਗੁਰੂ ਕਹਿੰਦੇ ਹਨ ਕਿ ਜਦ ਤਕ ਮਨ ਵਿੱਚ ਵਾਹਿਗੁਰੂ ਲਈ ਸੱਚਾ ਪਿਆਰ ਤੇ ਸਿਦਕ ਨਹੀਂ, ਕੇਵਲ ਮਾਤਰ ਸਿਜਦਾ ਕਰਨਾ ਜਾਂ ਮੱਥਾ ਟੇਕਣਾ ਧਰਮ ਦੀ ਨਜ਼ਰ ਵਿੱਚ ਕੋਈ ਅਰਥ ਨਹੀਂ ਰਖਦਾ। ਤੋਪ ਚਲਾਉਣ ਵਾਲਾ ਭੀ ਤਾਂ ਝੁਕ ਝੁਕ ਕੇ ਸਿਜਦਾ ਜਿਹਾ ਹੀ ਕਰਦਾ ਹੈ, ਪਰ ਇਹ ਕਪਟ ਰੂਪ ਹੈ ਅਰ ਇਹ ਸਿਜਦਾ ਨਹੀਂ ਅਖਵਾ ਸਕਦਾ। ਇਹ ਤਾਂ ਕੇਵਲ ਤੋਪ ਚਲਾਉਣ ਜਾਂ ਸਿਸ਼ਤ ਬੰਨ੍ਹਣ ਲਈ ਝੁਕਣਾ ਮਾਤਰ ਹੈ। ਪੋਸਤੀ ਪ੍ਰਾਣੀ ਤਾਂ ਪੋਸਤ ਦੇ ਨਸ਼ੇ ਵਿੱਚ ਬਿਨਾਂ ਮਤਲਬ ਬਾਰ-ਬਾਰ ਸੀਸ ਝੁਕਾਉਂਦਾ ਹੀ ਰਹਿੰਦਾ ਹੈ। ਇਹ ਭੀ ਸਿਜਦਾ ਜਾਂ ਮੱਥਾ ਟੇਕਿਆ ਨਹੀਂ ਮੰਨਿਆ ਜਾ ਸਕਦਾ।

ਇਸੇ ਤਰ੍ਹਾਂ ਡੰਡੌਤ ਪ੍ਰਣਾਮ ਜਾਂ ਅਸ਼ਟਾਂਗ ਪ੍ਰਣਾਮ ਭੀ ਬੇਅਰਥੇ ਜਾਂ ਆਪਣੀ ਸੁਆਰਥ ਸਿਧੀ ਲਈ ਹੋ ਸਕਦੇ ਹਨ। ਜਿਵੇਂ ਕਿ ਅਖਾੜੇ ਵਿੱਚ ਪਹਿਲਵਾਨ ਰਿਆਜ਼ ਕਰਨ ਸਮੇਂ ਅਨੇਕਾਂ ਡੰਡ ਮਾਰਦਾ ਹੈ ਅਤੇ ਪਹਿਲਵਾਨ ਦੇ ਇਹ ਡੰਡ ਮਾਰਨੇ ਕਦੀ ਵੀ ਵਾਹਿਗੁਰੂ ਅਗੇ ਡੰਡੌਤ ਜਾਂ ਅਸ਼ਟਾਂਗ ਪ੍ਰਣਾਮ ਨਹੀਂ ਮੰਨੇ ਜਾ ਸਕਦੇ, ਕਿਉਂਕਿ ਸਰੀਰਕ ਹਾਲਤ ਡੰਡੌਤ ਜਾਂ ਅਸ਼ਟਾਂਗ ਪ੍ਰਣਾਮ ਵਾਲੀ ਹੋਣ ਦੇ ਬਾਵਜੂਦ ਭੀ ਇਸ ਗੱਲ ਨੂੰ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ, ਕਿ ਪਹਿਲਵਾਨ ਦਾ ਆਸ਼ਾ ਅਸ਼ਟਾਂਗ ਪ੍ਰਣਾਮ ਕਰਨਾ ਨਹੀਂ, ਆਪਣੀ ਵਰਜਿਸ਼ ਲਈ ਡੰਡ ਮਾਰਨੇ ਮਾਤਰ ਹੈ।

ਜੇ ਕੋਈ ਰੋਗੀ ਮੂੰਹ ਉਪਰ ਨੂੰ ਚੁੱਕ ਕੇ ਆਪਣੇ ਬਿਸਤਰ ਪੁਰ ਲੰਮਾ ਪਿਆ ਹੋਵੇ, ਤੇ ਇਸ ਤਰ੍ਹਾਂ ਲੰਮਾ ਪੈ ਕੇ ਸੀਸ ਝੁਕਾਉਣ ਜਿਹੀ ਬਣਤ ਬਣਾ ਰਿਹਾ ਹੋਵੇ, ਤਾਂ ਭੀ ਇਸ ਨੂੰ ਪ੍ਰਭੂ ਪ੍ਰਮੇਸ਼ਵਰ ਦੇ ਚਰਨਾਂ ਵਿੱਚ ਮੱਥਾ ਟੇਕਿਆ ਨਹੀਂ ਮੰਨਿਆ ਜਾ ਸਕਦਾ। ਕਾਰਨ ਇਹ ਹੈ ਕਿ ਰੋਗੀ ਤਾਂ ਆਪਣੀ ਮਜ਼ਬੂਰੀ ਵਿੱਚ ਲੰਮਾ ਪਿਆ ਹੋਇਆ ਹੈ, ਅਰ ਰੋਗ ਦੀ ਮਜ਼ਬੂਰੀ ਕਾਰਨ ਸਿਰ ਝੁਕਾ ਰਿਹਾ ਹੈ। ਉਸ ਦਾ ਇਹ ਸਿਰ ਝੁਕਾਉਣਾ ਮਨ ਦੀ ਸ਼ਰਧਾ ਅਰ ਸਿਦਕ ਨਾਲ ਪ੍ਰਭੂ ਅੱਗੇ ਸਿਰ ਝੁਕਾਉਣਾ ਨਹੀਂ ਮੰਨਿਆ ਜਾ ਸਕਦਾ।

ਅੰਤ ਵਿੱਚ ਕਲਗੀਧਰ ਪਿਤਾ ਸਮਝਾਉਂਦੇ ਹਨ ਇਹਨਾਂ ਬਾਹਰਮੁਖੀ ਪਖੰਡ ਕਰਮਾਂ ਰਾਹੀਂ ਕੋਈ ਮਨੁੱਖ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਕਰ ਸਕਦਾ, ਕਿਉਂਕਿ ਭਾਵੇਂ ਕੋਈ ਆਦਮੀ ਸਿਜਦਾ ਭੀ ਕਰੇ, ਮੱਥੇ ਟੇਕੇ, ਡੰਡੌਤ ਜਾਂ ਅਸ਼ਟਾਂਗ ਪ੍ਰਣਾਮ ਭੀ ਕਰੇ, ਪਰ ਮਨ ਵਿੱਚ ਵਾਹਿਗੁਰੂ ਲਈ ਕੋਈ ਪਿਆਰ ਜਾਂ ਸ਼ਰਧਾ ਨਾ ਹੋਵੇ ਅਤੇ ਇਹ ਸਭ ਉਹ ਕੇਵਲ ਲੋਕਾਂ ਦੀਆਂ ਅੱਖਾਂ ਵਿੱਚ ਘੱਟਾ ਪਾਉਣ ਤੇ ਉਹਨਾਂ ਨੂੰ ਆਪਣੇ ਸੰਬੰਧੀ ਧੋਖਾ ਦੇਣ ਹਿਤ ਹੀ ਕਰ ਰਿਹਾ ਹੋਵੇ, ਤਾਂ ਐਸੇ ਪਖੰਡੀ ਆਡੰਬਰੀ ਅਤੇ ਦੰਭੀ ਨੂੰ ਪ੍ਰਭੂ ਕਿਵੇਂ ਮਿਲ ਸਕਦਾ ਹੈ? ਅਜਿਹੇ ਬੰਦੇ ਮਾਲਾ ਫੇਰਨ ਦੇ ਭੀ ਮਾਹਿਰ ਹੁੰਦੇ ਹਨ ਪਰ ਇਹ ਸਭ ਦਿਖਾਵਾ ਮਾਤਰ ਕਪਟ ਰੂਪ ਹੋਣ ਕਾਰਨ ਪਖੰਡ ਤੇ ਦੰਭ ਦੀ ਸ਼ਰੇਣੀ ਵਿਚ ਹੀ ਗਿਣਿਆ ਜਾਣਾ ਚਾਹੀਦਾ ਹੈ।

ਇਹਨਾਂ ਬਾਰੇ ਸਾਹਿਬ ਗੁਰੂ ਨਾਨਕ ਦੇਵ ਜੀ ਇਉਂ ਫੁਰਮਾਉਂਦੇ ਹਨ :

**ਕੁਲਹਾਂ ਦੇਂਦੇ ਬਾਵਲੇ, ਲੈਂਦੇ ਵਡੇ ਨਿਲਜ॥**
**ਚੂਹਾ ਖਡ ਨ ਮਾਵਈ, ਤਿਕਲਿ ਬੰਨੈ੍ ਛਜ॥**

*(ਵਾਰ ਮਲਾਰ, ਮ: ੧, ਪੰਨਾ ੧੨੮੬)*

ਉਹ ਲੋਕ ਮੂਰਖ ਤੇ ਕਮਲੇ ਹਨ ਜੋ ਚੇਲਿਆਂ ਨੂੰ ਸੇਹਲੀ ਟੋਪੀ ਦੇਂਦੇ ਹਨ ਤੇ ਆਪਣੇ ਆਪ ਨੂੰ ਮਸ਼ਹੂਰ ਕਰਨ ਲਈ ਆਪਣੇ ਥਾਂ ਗੱਦੀ ਦਿੰਦੇ ਹਨ। ਇਹ ਸੇਹਲੀ ਟੋਪੀ ਲੈਣ ਵਾਲੇ ਭੀ ਬੇਸ਼ਰਮ ਹਨ ਜੋ ਨਿਰੀ ਸੇਹਲੀ ਟੋਪੀ ਨਾਲ ਆਪਣੇ ਆਪ ਨੂੰ ਬਰਕਤਿ ਦੇਣ ਦੇ ਸਮਰੱਥ ਸਮਝ ਲੈਂਦੇ ਹਨ, ਇਹਨਾਂ ਦੀ ਹਾਲਤ ਤਾਂ ਇਉਂ ਹੀ ਹੈ

ਜਿਵੇਂ ਚੂਹਾ ਆਪ ਤਾਂ ਖੁੱਡ ਵਿੱਚ ਸਮਾ ਨਹੀਂ ਸਕਦਾ, ਤੇ ਉਤੋਂ ਲੱਕ ਨਾਲ ਛੱਜ ਬੰਨ੍ਹ ਲੈਂਦਾ ਹੈ।

**ਅੰਤਰਿ ਅਗਿਆਨੁ ਭਈ ਮਤਿ ਮਧਿਮ, ਸਤਿਗੁਰ ਕੀ ਪਰਤੀਤਿ ਨਾਹੀ॥**
**ਅੰਦਰਿ ਕਪਟੁ, ਸਭੁ ਕਪਟੋ ਕਰਿ ਜਾਣੈ, ਕਪਟੇ ਖਪਹਿ ਖਪਾਹੀ॥**

*(ਵਾਰ ਸੋਰਠਿ, ਮ: ੪, ਪੰਨਾ ੬੫੨)*

ਮਨਮੁਖ ਦੇ ਹਿਰਦੇ ਵਿੱਚ ਅਗਿਆਨ ਹੈ। ਉਸ ਦੀ ਅਕਲ ਹੋਛੀ ਹੁੰਦੀ ਹੈ ਤੇ ਸਤਿਗੁਰੂ ਉਤੇ ਉਸ ਨੂੰ ਸਿਦਕ ਨਹੀਂ ਹੁੰਦਾ। ਮਨ ਵਿੱਚ ਧੋਖਾ ਹੋਣ ਕਰਕੇ ਸੰਸਾਰ ਵਿੱਚ ਭੀ ਉਹ ਸਾਰਾ ਧੋਖਾ ਹੀ ਧੋਖਾ ਵਰਤਦਾ ਸਮਝਦਾ ਹੈ। ਮਨਮੁਖ ਬੰਦੇ ਆਪ ਦੁਖੀ ਹੁੰਦੇ ਹਨ ਤੇ ਹੋਰਨਾਂ ਨੂੰ ਦੁਖੀ ਕਰਦੇ ਹਨ।

**ਸਪੱਸ਼ਟ ਹੈ :** (1) ਪ੍ਰਭੂ ਪ੍ਰਾਪਤੀ ਅਤੇ ਧਰਮ ਲਈ ਪ੍ਰਭੂ ਨਾਲ ਸੱਚਾ ਪਿਆਰ, ਸ਼ਰਧਾ ਤੇ ਸਿਦਕ ਦੀ ਜ਼ਰੂਰਤ ਹੈ। (2) ਧਰਮ ਦਾ ਬਾਹਰਮੁਖੀ ਆਚਾਰ ਜਦੋਂ ਵੀ ਅੰਦਰੋਂ ਥੋਥਾ ਸਿੱਧ ਹੋ ਜਾਵੇ, ਉਸ ਬਾਹਰਮੁਖੀ ਆਚਾਰ ਨੂੰ ਪਖੰਡ ਅਰ ਪਾਪ ਰੂਪ ਹੀ ਮੰਨਣਾ ਚਾਹੀਏ।੯।

**ਸੀਸ ਪਟਕਤ, ਜਾ ਕੇ ਕਾਨ ਮੈ ਖਜੂਰਾ ਧਸੈ,**
**ਮੂੰਡ ਛਟਕਤ, ਮਿਤ੍ਰ ਪੁਤ੍ਰ ਹੂੰ ਕੇ ਸੋਕ ਸੋ॥**
**ਆਕ ਕੋ ਚਰੱਯਾ, ਫੱਲ ਫੂਲ ਕੋ ਭਛੱਯਾ ਸਦਾ,**
**ਬਨ ਕੋ ਭ੍ਰਮੱਯਾ ਅਉਰ ਦੂਸਰੋ ਨ ਬੋਕ ਸੋ॥**
**ਕਹਾ ਭਯੋ ਭੇਡ, ਜੋ ਘੱਸਤ ਸੀਸ ਬ੍ਰਿਛੱਨ ਸੋ,**
**ਮਾਟੀ ਕੋ ਭਛੱਯਾ, ਬੋਲ ਪੂਛ ਲੀਜੈ ਜੋਕ ਸੋ॥**
**ਕਾਮਨਾ ਅਧੀਨ, ਕਾਮ ਕ੍ਰੋਧ ਮੈ ਪ੍ਰਬੀਨ,**
**ਏਕ ਭਾਵਨਾ ਬਿਹੀਨ ਕੈਸੇ ਭੇਟੈ ਪਰਲੋਕ ਸੋ॥੧੦॥੮੦॥**

**ਪਦ ਅਰਥ :** ਪਟਕਤ—ਪਟਕਾਉਂਦਾ ਹੈ, ਮਾਰਦਾ ਹੈ। **ਖਜੂਰਾ**—ਕੰਨ ਖਜੂਰਾ। **ਮੂੰਡ**—ਸਿਰ। **ਸ਼ੋਕ**—ਗਮ, ਅਫਸੋਸ। **ਭਛੱਯਾ**—ਖਾਣ ਵਾਲਾ। **ਜੋਕ**—ਮਿੱਟੀ ਖਾਣ ਵਾਲਾ ਇਕ ਕੀੜਾ। **ਪਰਲੋਕ**—ਸਵੱਰਗ, ਜਿਥੇ ਹੋਰ ਮਤਾਂ ਵਾਲੇ ਅਕਾਲ ਪੁਰਖ ਰਹਿੰਦਾ ਦਸਦੇ ਹਨ॥੧੦॥

**ਵਿਚਾਰ :** ਇਸ ਕਬਿੱਤ ਵਿੱਚ ਭੀ ਸਤਿਗੁਰੂ ਕੁਝ ਕੁ ਅਜਿਹੀਆਂ ਕਿਰਿਆਵਾਂ ਅਤੇ ਵਿਸ਼ਵਾਸਾਂ ਦਾ ਖੰਡਨ ਕਰਦੇ ਹਨ, ਜੋ ਅਗਿਆਨਤਾ-ਵੱਸ ਕੁਝ ਜਗਿਆਸੂਆਂ ਅਤੇ ਸਾਧਾਂ ਵਿੱਚ ਪ੍ਰਚਲਤ ਸਨ। ਇਹਨਾਂ ਰਸਮੀ ਕਿਰਿਆਵਾਂ ਤੇ ਫੋਕਟ ਕਰਮਾਂ ਦਾ ਪ੍ਰਭੂ-ਪ੍ਰਾਪਤੀ ਨਾਲ ਕੋਈ ਰਿਸ਼ਤਾ ਨਹੀਂ। ਜਦ ਤਕ ਜਗਿਆਸੂ ਦੇ ਮਨ ਵਿੱਚ ਪ੍ਰਭੂ ਨਾਲ ਸੱਚਾ ਪਿਆਰ, ਸਿਦਕ ਤੇ ਸ਼ਰਧਾ ਨਹੀਂ, ਤੇ ਜਦ ਤਕ ਉਸ ਨੇ ਕਾਮ, ਕਰੋਧ ਆਦਿਕ ਵਿਕਾਰਾਂ ਉਤੇ ਜਿੱਤ ਹਾਸਲ ਨਹੀਂ

ਕੀਤੀ, ਉਸ ਦਾ ਪ੍ਰਮੇਸ਼ਰ ਨੂੰ ਪ੍ਰਾਪਤ ਕਰਨਾ ਨਾ-ਮੁਮਕਿਨ ਗੱਲ ਹੈ। ਇਸ ਕਬਿੱਤ ਵਿੱਚ ਹੇਠਾਂ ਲਿਖੀਆਂ ਕਿਰਿਆਵਾਂ ਤੇ ਵਿਸ਼ਵਾਸਾਂ ਦਾ ਜ਼ੋਰਦਾਰ ਖੰਡਨ ਕੀਤਾ ਗਿਆ ਹੈ, ਕਿਉਂਕਿ ਇਨ੍ਹਾਂ ਦਾ ਧਰਮ ਨਾਲ ਕੋਈ ਦੂਰ ਦਾ ਭੀ ਰਿਸ਼ਤਾ ਨਹੀਂ :

(1) ਮਸਤੀ ਦੀ ਦਸ਼ਾ ਪਰਗਟਾਉਣ ਲਈ ਸਿਰ ਮਾਰਨਾ, ਜਿਵੇਂ ਕਵਾਲ ਹਾਲ ਖੇਡਦੇ ਸਮੇਂ ਕਰਦੇ ਹਨ, (2) ਫਲ ਫੁਲ, ਅੱਕ ਆਦਿਕ ਦਾ ਆਹਾਰ ਕਰਨਾ ਤੇ ਜੰਗਲਾਂ ਬੇਲਿਆਂ ਵਿੱਚ ਵਿਚਰਨਾ, (3) ਰੁੱਖਾਂ ਨਾਲ ਆਪਣੇ ਸਿਰ ਘਸਾਉਣਾ ਜੈਸਾ ਕਿ ਕਈ ਸਾਧ ਨੀਂਦ ਨੂੰ ਹਟਾਉਣ ਲਈ ਕਰਦੇ ਸਨ, (4) ਮਿੱਟੀ ਖਾਣੀ ਆਦਿਕ।

ਗੁਰੂ ਪਾਤਸ਼ਾਹ ਇਹਨਾਂ ਅਨਮਤੀ ਤੇ ਨਿਰਬੁਧਤਾ—ਭਰੇ ਤੌਰ ਤਰੀਕਿਆਂ ਦਾ ਖੰਡਨ ਕਰਨ ਲਈ ਫੁਰਮਾਉਂਦੇ ਹਨ ਕਿ ਸਿਰ ਮਾਰਨ ਨਾਲ ਪ੍ਰਮੇਸ਼ਰ-ਪ੍ਰਾਪਤੀ ਕਿਵੇਂ ਹੋ ਸਕਦੀ ਹੈ, ਕਿਉਂਕਿ ਇਹ ਕਿਰਿਆ ਰੱਬੀ ਰਸਤੇ ਵਾਲੀ ਨਹੀਂ। ਜਿਸ ਬੰਦੇ ਦੇ ਕੰਨਾਂ ਵਿੱਚ ਕੰਨਖਜੂਰਾ ਵੜ ਜਾਵੇ ਤਾਂ ਉਹ ਭੀ ਕਸ਼ਟ ਵਿੱਚ ਇਸੇ ਤਰ੍ਹਾਂ ਹੀ ਸਿਰ ਪਟਕਦਾ ਹੈ। ਜੇ ਕਿਸੇ ਦਾ ਪਿਆਰਾ ਮਿੱਤਰ ਜਾਂ ਪੁੱਤਰ ਮਰ ਜਾਏ, ਉਹ ਭੀ ਉਸ ਦੇ ਗਮ ਵਿੱਚ ਇਸੇ ਤਰ੍ਹਾਂ ਸਿਰ ਪਟਕਦਾ ਹੈ। ਸੋ ਸਿਰ ਮਾਰਨਾ ਜਾਂ ਪਟਕਾਉਣਾ ਕੋਈ ਰੱਬੀ ਰਸਤੇ ਦੀ ਕਿਰਿਆ ਨਹੀਂ।

ਜੇ ਕੋਈ ਕਹੇ ਕਿ ਮੈਂ ਅੱਕ, ਫਲ-ਫੁੱਲ ਆਦਿਕ ਛਕਦਾ ਹਾਂ ਤੇ ਜੰਗਲਾਂ ਵਿੱਚ ਭਟਕਦਾ ਫਿਰਦਾ ਹਾਂ, ਤਾਂ ਇਹ ਕਿਰਿਆ ਭੀ ਰੱਬੀ ਰਸਤੇ ਨਾਲ ਸੰਬੰਧ ਨਹੀਂ ਰੱਖਦੀ। ਇਹ ਕਿਰਿਆ ਤਾਂ ਬਕਰੇ ਦੀ ਕਿਰਿਆ ਨਾਲ ਮੇਲ ਖਾਂਦੀ ਹੈ, ਸੋ ਅਜਿਹੇ ਨਿਰਬੁਧ ਸਾਧ ਨੂੰ ਕੇਵਲ ਬਕਰੇ ਨਾਲ ਤੁਲਨਾਇਆ ਜਾ ਸਕਦਾ ਹੈ।

ਸਿਰ ਨੂੰ ਰੁੱਖਾਂ ਨਾਲ ਘਸਾਉਣਾ ਭੀ ਕੋਈ ਬੰਦਿਆਂ ਵਾਲਾ ਕੰਮ ਨਹੀਂ— ਅਲਬਤਾ ਭੇਡਾਂ ਅਜਿਹੀ ਕਿਰਿਆ ਆਮ ਕਰਦੀਆਂ ਹਨ। ਸੋ ਸਿਰ-ਘਸੌਣੇ ਸਾਧ ਨੂੰ ਭੇਡ ਨਾਲ ਹੀ ਉਪਮਾਇਆ ਜਾ ਸਕਦਾ ਹੈ। ਮਿੱਟੀ ਖਾਣੀ ਭੀ ਕੋਈ ਚੰਗਾ ਕਰਮ ਨਹੀਂ, ਜੋਕ ਜੈਸੇ ਨਿਕ੍ਰਿਸ਼ਟ ਅਤੇ ਅਧਮ ਜੀਵ ਨਾਲ ਹੀ ਮਿੱਟੀ-ਖਾਣੇ ਸਾਧ ਦੀ ਤੁਲਨਾ ਕੀਤੀ ਜਾ ਸਕਦੀ ਹੈ। ਇਹ ਪ੍ਰਭੂ ਪ੍ਰਾਪਤੀ ਦੀ ਕਿਰਿਆ ਹਰਗਿਜ਼ ਨਹੀਂ।

ਸਤਿਗੁਰੂ ਫੁਰਮਾਉਂਦੇ ਹਨ ਜੋ ਪ੍ਰਾਣੀ ਦੁਨਿਆਵੀ ਖਾਹਿਸ਼ਾਂ ਅਧੀਨ ਹੈ, ਕਾਮ ਕਰੋਧ ਆਦਿਕ ਪੰਜਾਂ ਵਿਕਾਰਾਂ ਵਿੱਚ ਹੀ ਮਾਹਿਰ ਹੈ, ਭਾਵ ਵਿਕਾਰਾਂ ਨਾਲ ਲਿਬੜਿਆ ਪਿਆ ਹੈ ਅਤੇ ਪ੍ਰਭੂ ਪਿਆਰ, ਸਿਦਕ ਤੇ ਸ਼ਰਧਾ ਤੋਂ ਵਿਹੂਣਾ ਹੈ, ਉਹ ਪਰਲੋਕ ਵਿੱਚ ਪ੍ਰਭੂ ਨੂੰ ਕਿਵੇਂ ਪ੍ਰਾਪਤ ਕਰ ਸਕਦਾ ਹੈ?

**ਸਪੱਸ਼ਟ ਹੈ :** ਪ੍ਰਭੂ ਪ੍ਰਾਪਤੀ ਲਈ ਸ਼ਰਧਾ, ਸਿਦਕ ਤੇ ਸੱਚਾ ਪਿਆਰ ਲੋੜੀਂਦਾ ਹੈ, ਵਿਖਾਵੇ ਦੀਆਂ ਤੇ ਨਿਰਬੁਧਤਾ-ਭਰੀਆਂ ਕਿਰਿਆਵਾਂ ਨਹੀਂ।੧੦।

ਨਾਚਿਓ ਈ ਕਰਤ ਮੋਰ, ਦਾਦਰ ਕਰਤ ਸੋਰ,
ਸਦਾ ਘਨਘੋਰ, ਘਨ ਕਰਿਓ ਈ ਕਰਤ ਹੈ॥
ਏਕ ਪਾਇ ਠਾਢੇ ਸਦਾ ਬਨ ਮੈ ਰਹਤ ਬ੍ਰਿਛ,
ਫੂਕ ਫੂਕ ਪਾਵ ਭੂਮ ਸ੍ਰਾਵਗ ਧਰਤ ਹੈ॥
ਪਾਹਨ ਅਨੇਕ ਜੁਗ ਏਕ ਠਉਰ ਬਾਸੁ ਕਰੈ,
ਕਾਗ ਅਉਰ ਚੀਲ ਦੇਸ ਦੇਸ ਬਿਚਰਤ ਹੈ॥
ਗਿਆਨ ਕੇ ਬਿਹੀਨ ਮਹਾਦਾਨ ਮੈਂ ਨ ਹੂਜੇ ਲੀਨ,
ਭਾਵਨਾ ਯਕੀਨ ਦੀਨ ਕੈਸੇ ਕੈ ਤਰਤ ਹੈ॥੧੧॥੮੧॥

**ਪਦ ਅਰਥ :** ਦਾਦਰ—ਡੱਡੂ, ਮੇਂਡਕ। ਸੋਰ—ਰੌਲਾ, ਸ਼ੋਰ। ਘਨਘੋਰ—ਬੱਦਲਾਂ ਦੀ ਗਰਜ। ਠਾਢੇ—ਖੜ੍ਹੇ ਰਹਿਣਾ। ਸ੍ਰਾਵਗ—ਸਰੇਵੜੇ ਜੈਨੀ। ਠਉਰ—ਥਾਂ। ਬਾਸੁ—ਬਸੇਰਾ ਕਰਨਾ, ਰਹਿਣਾ। ਕਾਗ—ਕਾਂ। ਚੀਲ—ਇੱਲ। ਬਿਚਰਤ—ਫਿਰਦੇ ਰਹਿਣਾ। ਮਹਾਦਾਨ—ਜਿਸ ਤੋਂ ਵੱਡਾ ਕੋਈ ਦਾਨੀ ਨਹੀਂ, ਵਾਹਿਗੁਰੂ। ਭਾਵਨਾ—ਸ਼ਰਧਾ। ਦੀਨ—ਕੰਗਾਲ, ਖਾਲੀ।੧੧।

**ਵਿਚਾਰ :** ਇਸ ਕਬਿੱਤ ਵਿੱਚ ਭੀ ਦਸਮੇਸ਼ ਪਾਤਸ਼ਾਹ ਨੇ ਅਨਮਤੀਆਂ ਦੀਆਂ ਕੁਝ ਕੁ ਫਿੱਕੀਆਂ, ਬੇ-ਅਰਥੀਆਂ ਕਿਰਿਆਵਾਂ ਤੇ ਨਿਰਮੂਲ ਅਕੀਦਿਆਂ ਅਤੇ ਵਿਸ਼ਵਾਸਾਂ ਦੀ ਸਚਾਈ ਪਰਗਟ ਕੀਤੀ ਹੈ। ਇਹ ਕਿਰਿਆਵਾਂ ਤੇ ਵਿਸ਼ਵਾਸ ਇਸ ਪ੍ਰਕਾਰ ਹਨ : (1) ਰਾਸਾਂ ਵਿੱਚ ਨੱਚਣ ਨੂੰ ਪ੍ਰਭੂ-ਪ੍ਰਾਪਤੀ ਦਾ ਸਾਧਨ ਮੰਨਣਾ; (2) ਜਾਗਿਆਂ ਦੀ ਗ਼ੈਰ-ਕੁਦਰਤੀ ਪਰਪਾਟੀ ਅਧੀਨ ਛੈਣੇ ਆਦਿਕ ਕੁੱਟ ਕੁੱਟ ਕੇ ਅਰਥ-ਹੀਨ ਸ਼ੋਰ ਪਾਉਣਾ, (3) ਇਕ ਪੈਰ ਦੇ ਭਾਰ ਤੇ ਖੜੋ ਕੇ ਤਪ ਕਰਨੇ, (4) ਤੁਰਨ ਸਮੇਂ ਪੈਰ ਫੂਕ ਫੂਕ ਕੇ ਜ਼ਮੀਨ ਤੇ ਧਰਨੇ ਜਾਂ ਪੈਰ ਰੱਖਣ ਵਾਲੀ ਥਾਂ ਤੇ ਪਹਿਲੇ ਪੋਲਾ ਪੋਲਾ ਝਾੜੂ ਫੇਰੀ ਜਾਣਾ ਤਾਂਕਿ ਕੋਈ ਜੀਵ-ਹੱਤਿਆ ਨਾ ਹੋ ਜਾਵੇ, (5) ਇਕੋ ਥਾਂ ਉਤੇ ਟਿਕਾਣਾ ਕਰਨਾ, (6) ਦੇਸ਼ ਪ੍ਰਦੇਸ਼ ਵਿੱਚ ਵਿਚਰਦੇ ਫਿਰਨਾ ਆਦਿਕ। ਇਹਨਾਂ ਤੇ ਇਹੋ ਜਿਹੇ ਹੋਰ ਢੰਗਾਂ ਦੁਆਰਾ ਕੁਝ ਮਤ ਵਿਸ਼ੇਸ਼, ਈਸ਼ਵਰ ਪ੍ਰਾਪਤੀ ਦੀ ਉਮੀਦ ਲਾਈ ਬੈਠੇ ਹਨ, ਪਰ ਇਸ ਤਰ੍ਹਾਂ ਕੋਈ ਪ੍ਰਾਪਤੀ ਹੋਣੀ ਨਾਮੁਮਕਿਨ ਹੈ।

ਸਤਿਗੁਰੂ ਫੁਰਮਾਉਂਦੇ ਹਨ ਕਿ ਨੱਚਣਾ ਰੱਬੀ ਰਸਤੇ ਦੀ ਕਿਰਿਆ ਨਹੀਂ, ਬੱਦਲਾਂ ਨੂੰ ਦੇਖ ਕੇ ਇਹ ਕਿਰਿਆ ਮੋਰ ਭੀ ਕਰਦਾ ਹੈ। ਜਾਗਿਆਂ (ਜਗਰਾਤਿਆਂ) ਦੀ ਗ਼ੈਰ-ਕੁਦਰਤੀ ਰਸਮ ਰਾਹੀਂ ਛੈਣੇ ਕੁੱਟ ਕੁੱਟ ਸ਼ੋਰ ਪਾਉਣਾ ਭੀ ਰੱਬੀ ਮਾਰਗ ਦਾ ਕਰਮ ਨਹੀਂ, ਸ਼ੋਰ ਤਾਂ ਬਾਰਿਸ਼ ਦੇ ਮੌਸਮ ਡੱਡੂ ਭੀ ਬਹੁਤ ਪਾਉਂਦੇ ਹਨ। ਅਸਮਾਨ ਵਿੱਚ ਬੱਦਲ ਵੀ ਗਰਜ ਗਰਜ ਕੇ ਸ਼ੋਰ ਪਾਉਂਦੇ ਰਹਿੰਦੇ ਹਨ। ਨੱਚਣ ਤੇ ਸ਼ੋਰ ਪਾਉਣ ਨਾਲ ਜੇ ਪ੍ਰਮੇਸ਼ਰ ਮਿਲਾਪ ਹੋ ਸਕਦਾ ਤਾਂ ਮੋਰ, ਡੱਡੂ ਤੇ ਬੱਦਲ ਸਭ ਪ੍ਰਭੂ ਦੇ ਅਤੀ ਨਿਕਟਵਰਤੀ ਹੁੰਦੇ। ਇਕ ਪੈਰ ਦੇ ਭਾਰ ਖੜੋ ਕੇ ਤਪਾਂ ਦਾ ਪੱਜ ਕਰਨਾ

ਇਹੋ ਬਹੁਰੂਪੀਆ ਦੂਜੇ ਮੌਕੇ ਤੇ ਬ੍ਰਹਮਚਾਰੀ ਸਾਧ ਬਣ ਕੇ ਜਾਂਦਾ ਹੈ ਅਤੇ ਹੱਥ ਉਤੇ ਖੇਤੀ ਜਮਾਉਣ ਦੇ ਦਾਅਵੇ ਕਰਦਾ ਦਿਸਦਾ ਹੈ। ਇਹ ਬਹੁਰੂਪੀਆ ਕੁਝ ਸਮੇਂ ਮਗਰੋਂ ਡੰਡਾਧਾਰੀ ਸਾਧ ਬਣ ਕੇ ਲੋਕਾਂ ਨੂੰ ਭਰਮਾਉਂਦਾ ਫਿਰਦਾ ਹੈ।

ਗੁਰੂ ਪਾਤਸ਼ਾਹ ਫੁਰਮਾਉਂਦੇ ਹਨ ਕਿ ਅਸਲ ਵਿੱਚ ਇਹ ਬਹੁਰੂਪੀਆ ਕਿਸੇ ਭੇਖ ਨਾਲ ਭੀ ਦਿਲੋਂ ਸਬੰਧਤ ਨਹੀਂ। ਉਸ ਦਾ ਤਾਂ ਇਕ ਮਾਤਰ ਨਿਸ਼ਾਨਾ ਮਾਇਆ ਇਕੱਤਰ ਕਰਨ ਤੇ ਆਪਣੀਆਂ ਮਨ-ਵੰਛਤ ਦੁਨਿਆਵੀ ਖਾਹਿਸ਼ਾਂ ਪੂਰੀਆਂ ਕਰਨਾ ਹੈ। ਉਹ ਕੇਵਲ ਮਾਇਆ ਦੀ ਪ੍ਰਾਪਤੀ ਲਈ ਅੱਡ ਅੱਡ ਭੇਖ ਧਾਰਨ ਕਰ ਕੇ ਨਾਚਾ ਬਣ ਕੇ ਨੱਚ ਰਿਹਾ ਹੈ। ਗੁਰਦੇਵ ਕਹਿੰਦੇ ਹਨ ਕਿ ਅੱਡ ਅੱਡ ਭੇਖਾਂ ਦੇ ਸਾਧ ਭੀ ਦਰਅਸਲ ਉਹਨਾਂ ਭੇਖਾਂ (ਜੋ ਨਿਸ਼ਚੇ ਤੌਰ ਤੇ ਗ਼ਲਤ ਅਤੇ ਮਨਮਤ ਦੀ ਕਾਢ ਹਨ) ਦੇ ਭੀ ਸੱਚੇ ਸ਼ਰਧਾਲੂ ਨਹੀਂ। ਉਹ ਭੇਖ ਵਿਸ਼ੇਸ਼ ਭੀ ਆਮ ਤੌਰ ਤੇ ਇਹਨਾਂ ਸਾਧਾਂ ਨੇ ਆਪਣੀ ਸੁਆਰਥ ਸਿੱਧੀ ਲਈ ਧਾਰਨ ਕਰ ਰਖੇ ਹੁੰਦੇ ਹਨ। ਗੁਰੂ ਦੇ ਸੱਚੇ ਗਿਆਨ ਬਿਨਾਂ, ਦੱਸੋ! ਇਹ ਪ੍ਰਾਣੀ ਕਿਵੇਂ ਅਕਾਲ ਪੁਰਖ ਦੇ ਦੇਸ਼ ਨੂੰ ਅੱਪੜ ਸਕਦੇ ਹਨ?

**ਸਪੱਸ਼ਟ ਹੈ :** (1) ਅਨੇਕਾਂ ਅਨਮਤੀ ਭੇਖ ਆਪਣੇ ਆਪ ਵਿੱਚ ਜੜ੍ਹੋਂ ਗ਼ਲਤ ਅਤੇ ਸਚਾਈ ਤੋਂ ਪਰੇ ਹਨ। (2) ਭੇਖਾਂ ਦੇ ਧਾਰਨੀ, ਭੇਖਾਂ ਨਾਲ ਭੀ, ਸੱਚੇ ਦਿਲੋਂ ਨਾਲ ਨਹੀਂ ਹਨ। ਕੇਵਲ ਬਹੁਰੂਪੀਏ ਦੀ ਤਰ੍ਹਾਂ ਨਿਰਾ ਭੇਖ ਮਾਤਰ ਧਾਰਨ ਕਰ ਰਖਿਆ ਹੈ ਤੇ ਅਸਲ ਨਿਸ਼ਾਨਾ ਆਪਣੀਆਂ ਦੁਨਿਆਵੀ ਖਾਹਿਸ਼ਾਂ ਪੂਰੀਆਂ ਕਰਨਾ ਹੈ।

**ਪੰਚ ਬਾਰ ਗੀਦਰ, ਪੁਕਾਰੇ ਪਰੇ ਸੀਤ ਕਾਲ,**
**ਕੁੰਚਰ ਔ ਗਦਹਾ, ਅਨੇਕਦਾ ਪੁਕਾਰ ਹੀਂ॥**
**ਕਹਾ ਭਯੋ ਜੋ ਪੈ, ਕਲਵਤ੍ਰ ਲੀਓ ਕਾਂਸੀ ਬੀਚ,**
**ਚੀਰ ਚੀਰ ਚੋਰਟਾ, ਕੁਠਾਰਨ ਸੋਂ ਮਾਰਹੀਂ॥**
**ਕਹਾ ਭਯੋ ਫਾਸੀ ਡਾਰ, ਬੂਡਿਓ ਜੜ ਗੰਗਾਧਾਰ,**
**ਡਾਰ ਡਾਰ ਫਾਂਸਿ, ਠਗ ਮਾਰ ਮਾਰ ਡਾਰਹੀਂ॥**
**ਬੂਡੇ ਨਰਕ ਧਾਰ ਮੂੜ, ਗਿਆਨ ਕੇ ਬਿਨਾ ਬਿਚਾਰ,**
**ਭਾਵਨਾ ਬਿਹੀਨ ਕੈਸੇ ਗਿਆਨ ਕੋ ਬਿਚਾਰਹੀਂ॥ ੧੩॥ ੮੩॥**

**ਪਦ ਅਰਥ :** ਗੀਦਰ—ਗਿੱਦੜ। ਸੀਤਕਾਲ—ਸਰਦੀ ਦਾ ਮੌਸਮ। ਕੁੰਚਰ—ਹਾਥੀ। ਔ—ਅਤੇ। ਕਲਵਤ੍ਰ—ਆਰਾ। (ਇਹ ਕਾਂਸ਼ੀ ਬਨਾਰਸ ਵਿੱਚ ਸੀ, ਜਿਥੇ ਪੰਡੇ, ਪ੍ਰਾਣੀ ਦਾ ਸਭ ਕੁਝ ਦਾਨ ਕਰਵਾ ਕੇ ਮੁਕਤੀ ਵਾਸਤੇ ਆਰੇ ਨਾਲ ਦੋ ਫਾੜ ਕਰ ਦਿੰਦੇ ਸਨ ਕਿਉਂਕਿ ਬ੍ਰਾਹਮਣਾਂ ਨੇ ਇਹ ਵਿਚਾਰ ਪ੍ਰਚਲਿਤ ਕਰ ਦਿੱਤਾ ਹੋਇਆ ਸੀ, ਕਿ ਕਾਂਸ਼ੀ ਵਿੱਚ ਸਰੀਰ ਤਿਆਗਣ ਨਾਲ ਪ੍ਰਾਣੀ ਸਿੱਧਾ ਸਵੱਰਗਾਂ ਨੂੰ

ਜਾਂਦਾ ਹੈ)। **ਚੋਰਟਾ**—ਚੋਰ, ਡਾਕੂ। **ਕੁਠਾਰਨ**—ਕੁਹਾੜੀ। **ਸੌ**—ਸਿਉਂ, ਨਾਲ। **ਬੂਡਿਓ**—ਡੁਬਿਆ। **ਜੜ**—ਮੂਰਖ। **ਗੰਗਾਧਰ**—ਗੰਗਾ ਦਰਿਆ। **ਡਾਰਹੀ**—ਸਿੱਟ ਦੇਣਾ। **ਨਰਕਧਾਰ**—ਨਰਕਾਂ ਵਿੱਚ। **ਬੂਡੇ**—ਡੁੱਬੇ।੧੩।

ਇਸ ਕਬਿੱਤ ਵਿੱਚ ਭੀ ਸਤਿਗੁਰੂ ਅਨਮਤਾਂ ਦੇ ਅਗਿਆਨ ਭਰੇ ਅੰਧ ਵਿਸ਼ਵਾਸਾਂ ਦਾ ਖੰਡਨ ਕਰਦੇ ਹਨ ਅਤੇ ਗਿਆਨ ਦੇ ਵਿਚਾਰ ਦੀ ਗੱਲ ਕਹਿੰਦੇ ਹਨ। ਸੱਚਾ ਗਿਆਨ ਸ਼ਰਧਾ ਅਤੇ ਸਿਦਕ ਬਿਨਾਂ ਹਾਸਲ ਨਹੀਂ ਹੋ ਸਕਦਾ। ਅਨਮਤੀ ਵਿਸ਼ਵਾਸ ਤੇ ਰਸਮਾਂ ਜਿਨ੍ਹਾਂ ਦਾ ਇਸ ਕਬਿੱਤ ਵਿੱਚ ਖੰਡਨ ਕੀਤਾ ਗਿਆ ਹੈ, ਇਹ ਹਨ : (1) ਪ੍ਰਭੂ ਭਗਤੀ ਲਈ ਹਿਸਾਬ ਕਿਤਾਬ ਲਗਾ ਕੇ ਪੰਜ ਵਾਰ ਦੀ ਨਮਾਜ਼ ਪੜ੍ਹਨੀ, ਪਰ ਉਹ ਭੀ ਰਸਮੀ ਤੌਰ ਤੇ। ਮਨ ਨੂੰ ਸਿਮਰਨ ਵਿੱਚ ਲਗਾਏ ਬਿਨਾਂ ਕੇਵਲ ਰਸਮ ਪੂਰੀ ਕਰਨਾ, (2) ਦੇਵ ਨਗਰੀ ਕਾਂਸ਼ੀ ਵਿੱਚ ਸਭ ਕੁਝ ਬ੍ਰਾਹਮਣਾਂ ਨੂੰ ਦਾਨ ਦੇ ਕੇ ਆਰੇ ਨਾਲ ਚਿਰ ਕੇ ਇਸ ਆਸ ਨਾਲ ਪ੍ਰਾਣ ਤਿਆਗ ਦੇਣੇ ਕਿ ਇਸ ਤਰ੍ਹਾਂ ਉਹਨਾਂ ਨੂੰ ਮੋਖ ਜਾਂ ਮੁਕਤੀ ਮਿਲ ਜਾਏਗੀ, (3) ਦਰਿਆ ਗੰਗਾ ਵਿੱਚ ਫਾਹੀ ਲੈ ਕੇ ਡੁੱਬ ਮਰਨਾ ਤੇ ਸਮਝਣਾ ਕਿ ਇਸ ਤਰ੍ਹਾਂ ਉਹ ਮੁਕਤੀ ਪ੍ਰਾਪਤ ਕਰ ਲੈਣਗੇ। ਅਜਿਹੇ ਕਰਮਾਂ ਦੀ ਉਪਜ ਦਰਅਸਲ ਅਗਿਆਨ ਦੇ ਮੰਡਲ ਵਿਚੋਂ ਹੁੰਦੀ ਹੈ, ਪਰ ਕਈ ਮਤਾਂ ਨੇ ਸਹੁੰ ਖਾ ਰੱਖੀ ਹੁੰਦੀ ਹੈ ਕਿ ਹੋਰ ਜੋ ਮਰਜ਼ੀ ਆਵੇ ਕਰ ਲੈਣਾ ਹੈ, ਪਰ ਗਿਆਨ ਤੇ ਵਿਚਾਰ ਦੀ ਗੱਲ ਨਹੀਂ ਕਰਨੀ।

ਸਤਿਗੁਰੂ ਫੁਰਮਾਉਂਦੇ ਹਨ ਕਿ ਭਾਵਨਾ ਤੇ ਸਿਦਕ ਤੋਂ ਬਿਨਾਂ ਕੇਵਲ ਰਸਮ ਪੂਰੀ ਕਰਨ ਖਾਤਰ ਪੰਜ ਵਕਤ ਦੀ ਨਮਾਜ਼ ਗੁਜ਼ਾਰਨੀ ਕੋਈ ਰੱਬੀ ਕਰਮ ਨਹੀਂ। ਸਰਦੀ ਦੀ ਰੁੱਤ ਆਉਣ ਪੁਰ ਗਿੱਦੜ ਭੀ ਪੰਜ ਵਾਰੀ ਰੋਜ਼ਾਨਾ ਪੁਕਾਰ ਕਰਦਾ ਹੈ। ਹਾਥੀ ਤੇ ਖੋਤੇ ਤਾਂ ਦਿਨ ਵਿੱਚ ਕਈ ਵੇਰ ਚਿੰਘਾੜਦੇ ਅਤੇ ਹੀਂਗਦੇ ਹਨ। ਜੇ ਨਮਾਜ਼ ਕੇਵਲ ਰਸਮ ਪੂਰੀ ਕਰਨ ਖ਼ਾਤਰ ਪੜ੍ਹੀ ਜਾਏ ਅਤੇ ਦਿਲ ਮਨ ਕਰਤਾਰ ਨਾਲ ਨਾ ਜੋੜਿਆ ਜਾਏ, ਤਾਂ ਇਹ ਭੀ ਗਿੱਦੜ ਹਾਥੀ ਜਾਂ ਖੋਤੇ ਆਦਿਕ ਜਾਨਵਰਾਂ ਦਾ ਬੋਲਣਾ ਰਹਿ ਜਾਵੇਗਾ।

ਕਾਂਸ਼ੀ ਵਿਖੇ ਫੋਕੇ ਧਾਰਮਿਕ ਵਿਸ਼ਵਾਸ ਅਧੀਨ ਆਰੇ ਨਾਲ ਚਿਰ ਕੇ ਸਰੀਰ ਤਿਆਗਣ ਨਾਲ ਜੇ ਮੁਕਤੀ ਮਿਲ ਸਕਦੀ ਹੁੰਦੀ, ਤਾਂ ਅਨੇਕਾਂ ਲੋਕ ਜੋ ਚੋਰਾਂ ਡਾਕੂਆਂ ਹੱਥੀਂ ਕੁਹਾੜਿਆਂ ਨਾਲ ਕੱਟ-ਵੱਢ ਕੇ ਮਾਰੇ ਜਾਂਦੇ ਹਨ, ਤਦ ਤਾਂ ਉਹ ਮੁਕਤ ਹੋ ਜਾਣੇ ਚਾਹੀਦੇ ਸਨ। ਦਰਅਸਲ ਇਹ ਨਿਰੀ ਨਿਰਬੁਧਤਾ ਦਾ ਲਖਾਇਕ ਹੈ।

ਫਿਰ, ਜੇ ਕੋਈ ਮੂਰਖ ਮਨੁੱਖ ਅੰਧ-ਵਿਸ਼ਵਾਸ ਦੀ ਮਾਰ ਹੇਠ ਆਪਣੇ ਗਲ ਵਿੱਚ ਫਾਹੀ ਪਾ ਕੇ ਗੰਗਾ ਦੀ ਧਾਰ ਵਿੱਚ ਇਸ ਆਸ ਨਾਲ ਡੁੱਬ ਮਰੇ, ਕਿ ਉਹ ਮੋਖ ਪ੍ਰਾਪਤ ਕਰ ਲਏਗਾ, ਤਾਂ ਇਸ ਨਾਲ ਮੁਕਤੀ ਤਾਂ ਮਿਲ ਨਹੀਂ ਜਾਣੀ। ਜੇ ਫਾਹੀ ਲੈ ਕੇ ਗੰਗਾ ਦੀ ਧਾਰ ਵਿੱਚ ਡੁੱਬ ਮਰਨ ਨਾਲ ਮੋਖ ਮਿਲ ਜਾਵੇ, ਤਾਂ ਜਿਹਨਾਂ ਅਨੇਕਾਂ ਬੰਦਿਆਂ ਦੇ ਗਲ ਠੱਗ ਲੋਕ ਫਾਹੀਆਂ ਪਾ ਕੇ ਮਾਰਦੇ ਅਤੇ ਗੰਗਾ

ਆਦਿਕ ਦਰਿਆਵਾਂ ਵਿੱਚ ਰੋੜ੍ਹ ਦਿੰਦੇ ਹਨ, ਉਹ ਬੰਦੇ ਵੀ ਸਿੱਧੇ ਮੁਕਤੀ ਨੂੰ ਪ੍ਰਾਪਤ ਹੋਣੇ ਚਾਹੀਦੇ ਹਨ।

ਸਤਿਗੁਰੂ ਫੁਰਮਾਉਂਦੇ ਹਨ ਕਿ ਕਾਂਸ਼ੀ ਦੇ ਆਰੇ ਨਾਲ ਚਿਰ ਕੇ ਮਰਨ ਵਾਲੇ ਜਾਂ ਗੰਗਾ ਦੀ ਧਾਰ ਵਿੱਚ ਫਾਹੀ ਲੈ ਕੇ ਡੁੱਬ ਮਰਨ ਵਾਲੇ ਮੁਕਤ ਨਹੀਂ ਹੁੰਦੇ, ਬਲਕਿ ਜਾਣੋ ਉਹ ਸਿੱਧੇ ਨਰਕ ਦੀ ਧਾਰਾ ਵਿੱਚ ਡੁਬ ਕੇ ਮਰ ਰਹੇ ਹਨ। ਨਰਕ ਦੀ ਧਾਰਾ ਵਿੱਚ ਡੁੱਬਣ ਦਾ ਅਸਲ ਕਾਰਨ ਗਿਆਨ ਦੀਆਂ ਗੱਲਾਂ ਦਾ ਵਿਚਾਰ ਨਾ ਕਰਨਾ ਹੈ, ਪਰ ਅਫ਼ਸੋਸ ਇਸ ਗੱਲ ਦਾ ਹੈ ਕਿ ਪ੍ਰਭੂ ਨਾਲ ਸੱਚਾ ਪਿਆਰ ਤੇ ਸਿਦਕ ਰੱਖੇ ਬਿਨਾਂ ਗਿਆਨ ਦਾ ਵਿਚਾਰ ਭੀ ਸੰਭਵ ਨਹੀਂ।

**ਸਪੱਸ਼ਟ ਹੈ :** (1) ਮਨੁੱਖਾ ਜੀਵਨ ਨੂੰ ਸਫਲ ਬਣਾਉਣ ਲਈ ਸਤਿਗੁਰੂ ਦੇ ਗਿਆਨ ਦੀ ਲਾਜ਼ਮੀ ਲੋੜ ਹੈ। (2) ਸੱਚੇ ਰੱਬੀ ਗਿਆਨ ਦੀ ਪ੍ਰਾਪਤੀ ਪ੍ਰਭੂ ਨਾਲ ਸੱਚਾ ਪਿਆਰ ਪਾਏ ਬਿਨਾਂ ਨਹੀਂ ਹੁੰਦੀ। (3) ਸੱਚੇ ਗਿਆਨ ਦੀ ਪ੍ਰਾਪਤੀ ਬਿਨਾਂ, ਮਨੁੱਖੀ ਜੀਵਨ ਵਿੱਚ ਸਿਵਾਏ ਖੁਆਰੀ ਦੇ ਹੋਰ ਕੁਝ ਪੱਲੇ ਨਹੀਂ ਪੈਂਦਾ, ਜੋ ਅਨਮਤਾਂ ਤੋਂ ਸੌਖਿਆਂ ਹੀ ਮਿਲ ਜਾਂਦੀ ਹੈ।੧੩।

**ਤਾਪ ਕੇ ਸਹੇ ਤੇ, ਜੋ ਪੈ ਪਾਈਐ ਅਤਾਪ ਨਾਥ**
**ਤਾਪਨਾ ਅਨੇਕ ਤਨ ਘਾਇਲ ਸਹਤ ਹੈ॥**
**ਜਾਪ ਕੇ ਕੀਏ ਤੇ, ਜੋ ਪੈ ਪਾਯਤ ਅਜਾਪ ਦੇਵ,**
**ਪੂਦਨਾ ਸਦੀਵ, ਤੁਹੀ ਤੁਹੀ ਉਚਰਤ ਹੈ॥**
**ਨਭ ਕੇ ਉਡੇ ਤੇ, ਜੋ ਪੈ ਨਾਰਾਇਣ ਪਾਈਯਤ,**
**ਅਨਲ ਅਕਾਸ ਪੰਛੀ, ਡੋਲਬੋ ਕਰਤ ਹੈ॥**
**ਆਗ ਮੈਂ ਜਰੇ ਤੇ, ਗਤਿ ਰਾਂਡ ਕੀ ਪਰਤ ਕਰ,**
**ਪਤਾਲ ਕੇ ਬਾਸੀ, ਕਿਉਂ ਭੁਜੰਗ ਨ ਤਰਤ ਹੈ॥੧੪॥੮੪॥**

**ਪਦ ਅਰਥ :** ਤਾਪ—ਸਰੀਰ ਤੇ ਦੁੱਖ ਅਤੇ ਤਕਲੀਫਾਂ ਸਹਿਣਾ। ਅਤਾਪ ਨਾਥ—ਤਾਪ ਜਾਂ ਦੁੱਖ ਤੋਂ ਰਹਿਤ, ਅਕਾਲ ਪੁਰਖ। ਤਾਪਨਾ—ਦੁਖ। ਘਾਇਲ—ਜ਼ਖ਼ਮੀ, ਫੱਟੜ। ਜਾਪ—ਜੋ ਜਾਪ ਵਿਚਾਰ ਬਿਨਾਂ ਹੋਵੇ। ਅਜਾਪ ਦੇਵ—ਜਿਸ ਦਾ ਜਾਪ ਨਾ ਹੋ ਸਕੇ, ਵਾਹਿਗੁਰੂ। ਪੂਦਨਾ—ਚੇਚਹਾ ਪੰਛੀ ਜਿਸ ਦੀ ਆਵਾਜ਼ 'ਤੁਹੀ, ਤੁਹੀ' ਨਾਲ ਮਿਲਦੀ ਜੁਲਦੀ ਹੈ। ਨਭ—ਆਕਾਸ਼। ਨਾਰਾਇਣ—ਵਾਹਿਗੁਰੂ। ਅਨਲ—ਸਦਾ ਹੀ ਅਕਾਸ਼ ਵਿੱਚ ਰਹਿਣ ਵਾਲਾ ਇਕ ਪੰਛੀ। ਡੋਲਬੋ—ਡੋਲਦਾ ਫਿਰਦਾ। ਜਰੇ—ਸੜੇ। ਗਤਿ—ਮੁਕਤੀ। ਰਾਂਡ—ਵਿਧਵਾ। ਪਰਤ—ਪੈਂਦੀ ਹੈ। ਕਰ—ਹੱਥ। ਪਤਾਲ—ਗੁਫਾ ਵਿੱਚ। ਭੁਜੰਗ—ਸੱਪ।੧੪।

**ਵਿਚਾਰ :** ਇਸ ਕਬਿੱਤ ਵਿੱਚ ਸਤਿਗੁਰਾਂ ਨੇ ਧਾਰਮਿਕ ਜਗਤ ਵਿੱਚ ਫੈਲੇ ਕੁਝ ਕੁ ਗ਼ਲਤ ਵਿਸ਼ਵਾਸਾਂ ਤੇ ਮਨੌਤਾਂ ਦਾ ਖੰਡਨ ਕਰਕੇ ਧਰਮ ਦੇ ਸੱਚੇ

ਜਗਿਆਸੂਆਂ ਨੂੰ ਸਹੀ ਤੇ ਨਰੋਈ ਸੇਧ ਦਿੱਤੀ ਹੈ। ਸਤਿਗੁਰੂ ਦੇ ਬਖਸ਼ੇ ਗਿਆਨ ਦੀ ਅਣਹੋਂਦ ਕਾਰਨ ਕਈ ਮਨੁੱਖ ਅਗਿਆਨਤਾ ਵਸ ਕੁਝ ਅਜਿਹੇ ਕਰਮਾਂ ਨੂੰ ਉੱਚਾ ਰੱਬੀ ਕਰਮ ਸਮਝ ਰਹੇ ਹਨ, ਜਿਨ੍ਹਾਂ ਦਾ ਵਾਸਤਵ ਵਿੱਚ ਸੱਚੇ ਧਰਮ ਨਾਲ ਕੋਈ ਰਿਸ਼ਤਾ ਸਿੱਧ ਨਹੀਂ ਹੁੰਦਾ ਤੇ ਨਾ ਹੀ ਜਿਨ੍ਹਾਂ ਨੂੰ ਅਪਣਾ ਕੇ ਪ੍ਰਭੂ-ਪ੍ਰਾਪਤੀ ਹੀ ਹੁੰਦੀ ਹੈ। ਅਨਮਤਾਂ ਨੇ ਕੁਝ ਇਸ ਪਰਕਾਰ ਦੇ ਕਰਮ ਜਾਂ ਕਿਰਿਆਵਾਂ ਤਜਵੀਜ਼ ਕੀਤੀਆਂ ਹਨ :— (1) ਤਪ ਕਰਨੇ, ਭਾਵ ਸਰੀਰ ਨੂੰ ਬੇਲੋੜੇ ਦੁਖ ਤੇ ਕਸ਼ਟ ਦੇਣੇ, (2) ਜਾਪ ਕਰਨੇ, ਭਾਵ ਭਾਵਨੀ-ਭਗਤ ਬਿਨਾਂ ਇਕ ਅੱਧ ਲਫ਼ਜ਼ ਨੂੰ ਵਿਚਾਰਹੀਣ ਹੋ ਕੇ ਰਟਨ ਕਰਦੇ ਰਹਿਣਾ, (3) ਯੋਗ ਸਿਧੀਆਂ ਰਾਹੀਂ ਆਕਾਸ਼ ਵਿੱਚ ਉਡਣ ਦੀ ਤਾਕਤ ਹਾਸਲ ਕਰਨੀ, (4) ਅੱਗ ਵਿੱਚ ਜ਼ਿੰਦਾ ਸੜ ਮਰਨਾ, (5) ਪਾਤਾਲ, ਭਾਵ, ਧਰਤੀ ਹੇਠ ਰਹਿਣਾ।

ਸਤਿਗੁਰੂ ਭਰਮ ਜਾਲ ਕੱਟਦੇ ਹੋਏ ਫੁਰਮਾਉਂਦੇ ਹਨ, ਜੇ ਤਪ ਕਰਨ ਜਾਂ ਸਰੀਰਕ ਕਸ਼ਟ ਸਹਿਣ ਨਾਲ ਰੱਬ (ਜੋ ਅਤਾਪ-ਨਾਥ ਜਾਂ ਦੁਖਾਂ ਤੋਂ ਰਹਿਤ ਹੈ) ਮਿਲ ਸਕਦਾ ਹੋਵੇ, ਤਾਂ ਜ਼ਖ਼ਮੀ ਜਾਂ ਫੱਟੜ ਆਦਮੀ ਨੂੰ ਅਵੱਸ਼ ਰੱਬ ਮਿਲ ਜਾਣਾ ਚਾਹੀਦਾ ਹੈ, ਜੋ ਆਪਣੇ ਸਰੀਰ ਉਤੇ ਅਨੇਕਾਂ ਜ਼ਖਮਾਂ ਦਾ ਕਸ਼ਟ ਸਹਿ ਰਿਹਾ ਹੈ।

ਜੇ ਸਿਰਫ਼ ਜਾਪ ਕਰਨ ਨਾਲ ਹੀ ਅਜਾਪ ਦੇਵ ਪ੍ਰਭੂ ਮਿਲ ਸਕਦਾ, ਤਾਂ ਸਦਾ ਤੂੰ ਹੀ, ਤੂੰ ਹੀ ਰੱਟ ਲਗਾਉਣ ਵਾਲੇ, ਪੂਦਨਾ ਪੰਛੀ ਨੂੰ ਰੱਬ ਜ਼ਰੂਰ ਮਿਲ ਪੈਣਾ ਸੀ।

ਯੋਗ ਅਭਿਆਸ ਦੀ ਤਾਕਤ ਨਾਲ ਜੇ ਅਕਾਸ਼ ਵਿੱਚ ਉਡ ਸਕਣ ਮਾਤਰ ਨਾਲ ਰੱਬ ਨਾਲ ਮਿਲ ਸਕਦਾ, ਤਾਂ ਸਦਾ ਹੀ ਆਕਾਸ਼ ਵਿੱਚ ਵਿਚਰਨ ਵਾਲੇ 'ਅਨਲ' ਪੰਛੀ ਨੂੰ ਰੱਬ ਅਵੱਸ਼ ਹੀ ਮਿਲ ਪੈਣਾ ਸੀ, ਕਿਉਂਕਿ ਇਹ ਪੰਛੀ ਸਦਾ ਆਕਾਸ਼ ਵਿੱਚ ਹੀ ਉਡਦਾ ਰਹਿੰਦਾ ਹੈ।

ਜੇ ਜ਼ਿੰਦਾ ਹੀ ਅੱਗ ਵਿੱਚ ਸੜਨ ਨਾਲ ਰੱਬ ਮਿਲ ਸਕਦਾ, ਤਾਂ ਉਹਨਾਂ ਵਿਧਵਾ ਇਸਤਰੀਆਂ ਨੂੰ ਤਾਂ ਰੱਬ ਜ਼ਰੂਰ ਹੀ ਮਿਲ ਜਾਣਾ ਸੀ ਜੋ ਪਤੀ ਦੇ ਨਾਲ ਸਤੀ ਹੋ ਜਾਂਦੀਆਂ ਹਨ ਭਾਵ ਪਤੀ ਦੀ ਲਾਸ਼ ਨਾਲ ਜ਼ਿੰਦਾ ਹੀ ਜਲ ਜਾਂਦੀਆਂ ਹਨ। ਸੜ ਕੇ ਮਰਨ ਵਿੱਚ ਕੇਵਲ ਇਤਨੀ ਵਡਿਆਈ ਹੀ ਮਿਲ ਸਕਦੀ ਹੈ ਜਿਤਨੀ ਇਕ ਵਿਧਵਾ ਇਸਤਰੀ ਨੂੰ ਇਸ ਭਾਂਤ ਦਾ ਕਰਮ ਕਰਨ ਤੇ ਮਿਲਦੀ ਹੈ। ਜੇ ਧਰਤੀ ਦੇ ਹੇਠ, ਭਾਵ, ਪਾਤਾਲ ਵਿੱਚ ਵਾਸ ਕਰਨ ਨਾਲ ਰੱਬ ਮਿਲ ਸਕਦਾ ਹੋਵੇ ਤਾਂ ਸਰਪ ਆਦਿਕ ਜੀਵ ਜੋ ਧਰਤੀ ਹੇਠ ਹੀ ਨਿਵਾਸ ਕਰਦੇ ਹਨ, ਅਵੱਸ਼ ਤਰ ਜਾਣੇ ਚਾਹੀਦੇ ਹਨ; ਭਾਵ, ਰੱਬ ਨੂੰ ਪ੍ਰਾਪਤ ਹੋ ਜਾਣੇ ਚਾਹੀਦੇ ਹਨ।

ਹਿੰਦੂ ਸ਼ਾਸਤ੍ਰਾਂ ਅਨੁਸਾਰ ਮੰਤ੍ਰ ਸ਼ਾਸਤ੍ਰਾਂ ਵਿੱਚ ਅਨੰਤ ਜਾਪ ਕਾਮਨਾ ਪੂਰਨ ਲਿਖੇ ਹਨ (ਜਿਵੇਂ ਅੱਜ ਕੱਲ੍ਹ ਸਾਡੇ ਅਗਿਆਨੀਆਂ ਨੇ ਮਨਸਾ ਪੂਰਨ ਤੇ ਸ਼ਰਧਾ ਪੂਰਨ ਗਰੰਥ ਲਿਖੇ ਹਨ), ਭੈਰਵ, ਕਾਲੀ, ਲੱਛਮੀ ਆਦਿਕ ਦੇਵੀ ਦੇਵਤਿਆਂ ਦੇ ਮੰਤ੍ਰ ਜਾਪ ਨਾਲ ਅਨੇਕ ਸ਼ਕਤੀਆਂ ਦੀ ਪ੍ਰਾਪਤੀ ਹੋਣੀ ਦੱਸੀ ਹੈ, ਪਰ ਗੁਰੂ

ਸਾਹਿਬਾਨ ਇਹਨਾਂ ਜਪਾਂ ਨੂੰ ਅਵਿਦਆ ਕਲਪਿਤ ਜਾਣ ਕੇ ਨਿਹਫਲ ਕਥਨ ਕਰਦੇ ਹਨ :

**ਜਿਨ੍ੀ ਨਾਮੁ ਵਿਸਾਰਿਆ, ਕਿਆ ਜਪੁ ਜਾਪਹਿ ਹੋਰਿ॥**
**ਬਿਸਟਾ ਅੰਦਰਿ ਕੀਟ ਸੇ, ਮੁਠੇ ਧੰਧੈ ਚੋਰਿ॥**
**ਨਾਨਕ ਨਾਮੁ ਨ ਵੀਸਰੈ ਝੂਠੇ ਲਾਲਚ ਹੋਰਿ॥**

*(ਮ: ੩, ਵਾਰ ਸਾਰੰਗ, ਪੰਨਾ ੧੨੪੭)*

ਜਿਨ੍ਹਾਂ ਮਨੁੱਖਾਂ ਨੇ ਪ੍ਰਭੂ ਦਾ ਨਾਮ ਵਿਸਾਰਿਆ ਹੈ, ਕਿਸੇ ਹੋਰ ਰਸ ਵਿੱਚ ਪੈ ਕੇ ਜਪ ਜਪਣ ਦਾ ਉਹਨਾਂ ਨੂੰ ਕੋਈ ਲਾਭ ਨਹੀਂ ਹੋ ਸਕਦਾ, ਕਿਉਂਕਿ ਜਿਨ੍ਹਾਂ ਨੂੰ ਦੁਨੀਆ ਦੇ ਜੰਜਾਲ ਰੂਪੀ ਚੋਰ ਨੇ ਠੱਗਿਆ ਹੋਇਆ ਹੈ ਉਹ ਇਉਂ ਵਿਲੂੰ-ਵਿਲੂੰ ਕਰਦੇ ਹਨ ਜਿਵੇਂ ਵਿਸ਼ਟਾ ਵਿੱਚ ਕੀੜੇ।

ਹੇ ਨਾਨਕ! ਇਹੀ ਅਰਦਾਸ ਕਰ ਕਿ ਪ੍ਰਭੂ ਦਾ ਨਾਮ ਨਾਂਹ ਭੁੱਲੇ, ਕਿਉਂਕਿ ਹੋਰ ਸਾਰੇ ਲਾਲਚ ਵਿਅਰਥ ਹਨ।

**ਤਨੁ ਨ ਤਪਾਇ ਤਨੂਰ ਜਿਉ, ਬਾਲਣੁ ਹਡ ਨ ਬਾਲਿ॥**
**ਸਿਰਿ ਪੈਰੀ ਕਿਆ ਫੇੜਿਆ, ਅੰਦਰਿ ਪਿਰੀ ਨਿਹਾਲਿ॥ ੧੨੦॥**

*(ਸਲੋਕ ਫਰੀਦ ਜੀ, ਪੰਨਾ ੧੩੮੪)*

ਸਰੀਰ ਨੂੰ ਧੂਣੀਆਂ ਨਾਲ ਤਨੂਰ ਵਾਂਗ ਨਾਂਹ ਸਾੜ, ਤੇ ਹੱਡਾਂ ਨੂੰ ਇਉਂ ਨਾ ਬਾਲ ਜਿਵੇਂ ਇਹ ਬਾਲਣ ਹੈ। ਸਿਰ ਨੇ ਤੇ ਪੈਰਾਂ ਨੇ ਕੁਝ ਨਹੀਂ ਵਿਗਾੜਿਆ ਇਸ ਵਾਸਤੇ ਇਹਨਾਂ ਨੂੰ ਦੁਖੀ ਨਾ ਕਰ। ਪਰਮਾਤਮਾ ਨੂੰ ਅੰਦਰ ਦੇਖ।

**ਸਪੱਸ਼ਟ ਹੈ :** (1) ਨਿਰਰੱਥਕ ਜਾਪ ਜਾਂ ਬੇਲੋੜੇ ਤਾਪ ਸਿੱਖੀ ਸਿਧਾਂਤਾਂ ਦੇ ਵਿਰੁੱਧ ਹਨ। (2) ਯੋਗ ਸਾਧਨਾਂ ਰਾਹੀਂ ਅਸਮਾਨ ਵਿੱਚ ਉਡਣਾ ਤੇ ਅੱਗ ਵਿੱਚ ਜ਼ਿੰਦਾ ਸੜ ਮਰਨਾ ਭੀ ਅਨਮਤੀ ਕਰਮ ਹਨ। (3) ਪਾਤਾਲ ਵਿੱਚ ਨਿਵਾਸ ਕਰਨਾ ਭੀ ਕੋਈ ਗੁਰਮਤਿ ਕਰਮ ਨਹੀਂ। ੧੪।

**ਕੋਊ ਭਇਓ ਮੁੰਡੀਆ, ਸੰਨਿਆਸੀ ਕੋਊ ਜੋਗੀ ਭਇਓ,**
**ਕੋਊ ਬ੍ਰਹਮਚਾਰੀ, ਕੋਊ ਜਤੀ ਅਨੁਮਾਨਬੋ॥**
**ਹਿੰਦੂ ਤੁਰਕ, ਕੋਊ ਰਾਫਜੀ ਇਮਾਮ ਸ਼ਾਫੀ,**
**ਮਾਨਸ ਕੀ ਜਾਤ, ਸਬੈ ਏਕੈ ਪਹਿਚਾਨਬੋ॥**
**ਕਰਤਾ ਕਰੀਮ ਸੋਈ, ਰਾਜਕ ਰਹੀਮ ਓਈ,**
**ਦੂਸਰੋ ਨ ਭੇਦ ਕੋਈ, ਭੂਲ ਭ੍ਰਮ ਮਾਨਬੋ॥**
**ਏਕ ਹੀ ਕੀ ਸੇਵ, ਸਬ ਹੀ ਕੋ ਗੁਰਦੇਵ ਏਕ,**
**ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥ ੧੫॥ ੮੫॥**

**ਪਦ ਅਰਥ : ਮੁੰਡੀਆ**—ਮੋਨਾ, ਰੋਡਾ, ਰਾਮਾਨੰਦੀ ਸਾਧੂ। **ਸੰਨਿਆਸੀ**—ਘਰ ਬਾਰ ਛੱਡ ਕੇ ਸੰਨਿਆਸ ਧਾਰਨ ਕਰਨ ਵਾਲਾ। **ਬ੍ਰਹਮਚਾਰੀ**—ਗ੍ਰਹਿਸਤ ਦਾ ਤਿਆਗੀ। **ਅਨੁਮਾਨਬੋ**—ਅੰਦਾਜ਼ਾ ਲਾ ਲਓ, ਮੰਨ ਲਓ। **ਰਾਫਜੀ**—ਸ਼ੀਆ, ਤਿਆਗੀ। **ਇਮਾਮ ਸ਼ਾਫੀ**—ਸੁੰਨੀ ਮਤ ਦਾ ਮੁੱਖ ਪ੍ਰਚਾਰਕ। **ਪਹਿਚਾਨਬੋ**—ਪਛਾਣ ਲਓ। **ਕਰੀਮ**—ਦਿਆਲੂ। **ਰਾਜਕ**—ਰੋਜ਼ੀ ਦੇਣ ਵਾਲਾ। **ਰਹੀਮ**—ਰਹਿਮ ਕਰਨ ਵਾਲਾ। **ਗੁਰਦੇਵ**—ਅਕਾਲਪੁਰਖ (ਪ੍ਰਕਾਸ਼ ਰੂਪ ਪ੍ਰਭੂ)।੫।

**ਵਿਚਾਰ :** ਇਸ ਕਬਿੱਤ ਵਿੱਚ ਪਾਤਸ਼ਾਹ ਕਲਗੀਧਰ ਨੇ ਸੰਸਾਰ ਦੇ ਸਭ ਮਨੁੱਖਾਂ ਵਿੱਚ ਪਏ ਵਿਤਕਰਿਆਂ ਦਾ ਜ਼ਿਕਰ ਕਰ ਕੇ ਸਮੁੱਚੀ ਮਨੁੱਖ ਜਾਤੀ ਦੀ ਏਕਤਾ ਬਾਰੇ ਵਿਚਾਰ ਦ੍ਰਿੜ ਕਰਾਇਆ ਹੈ। ਆਦਿ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬਾਣੀ ਵਿੱਚ "ਏਕ ਪਿਤਾ ਏਕਸ ਕੇ ਹਮ ਬਾਰਿਕ" ਦਾ ਮਹਾਨ ਸਿਧਾਂਤ ਬੜੇ ਨਿਖਰੇ ਰੂਪ ਵਿੱਚ ਪਹਿਲਾਂ ਹੀ ਆ ਚੁੱਕਾ ਹੈ। ਮਨੁੱਖ ਨੂੰ ਪੈਦਾ ਕਰਨ ਵਾਲਾ, ਪ੍ਰਤਿਪਾਲਣਾ ਕਰਨ ਵਾਲਾ ਤੇ ਆਪਣੇ ਅਧੀਨ ਖੈ ਕਰਨ ਵਾਲਾ, ਇਕੋ ਵਾਹਿਦ ਰੱਬ ਹੈ। ਉਸੇ ਲਾਸ਼ਰੀਕ ਤੇ ਸਰਬ-ਸ਼ਕਤੀਮਾਨ ਪ੍ਰਭੂ ਦੀ ਜੋਤ ਜਾਂ ਸਤਿਆ ਤਾਂ ਹਰ ਜੀਵ ਵਿੱਚ ਪ੍ਰਕਾਸ਼ਮਾਨ ਹੋ ਰਹੀ ਹੈ, ਪਰ ਮੁਸ਼ਕਲ ਇਹ ਹੈ ਕਿ ਅੱਡ ਅੱਡ ਦੇਸ਼ਾਂ, ਪ੍ਰਾਂਤਾਂ, ਇਲਾਕਿਆਂ ਵਿੱਚ ਅੱਡ ਅੱਡ ਮਤਾਂ ਨੇ ਭਾਂਤ ਸੁਭਾਂਤਾ ਪ੍ਰਚਾਰ ਕਰਕੇ ਤੇ ਵੰਨ-ਸੁਵੰਨੇ ਬਾਹਰਲੇ ਰੂਪ ਕਾਇਮ ਕਰਵਾ ਕੇ ਮਨੁੱਖਾਂ ਵਿੱਚ ਭਾਰੀ ਵਿਤਕਰੇ ਖੜ੍ਹੇ ਕਰ ਦਿੱਤੇ ਹਨ। ਅੱਡ ਅੱਡ ਮਨੌਤਾਂ, ਰਸਮਾਂ ਤੇ ਵਿਸ਼ਵਾਸਾਂ ਕਾਰਨ ਸਮੁੱਚੀ ਮਨੁੱਖ ਜਾਤੀ ਅਨੇਕਾਂ ਮਤ-ਮਤਾਂਤਰਾਂ ਵਿੱਚ ਵੰਡੀ ਪਈ ਹੈ। ਇਹ ਅੱਡ ਅੱਡ ਮਤ ਅਤੇ ਫਿਰਕੇ ਇਕ ਦੂਜੇ ਵਿਰੁੱਧ ਨਫ਼ਰਤ ਦਾ ਪ੍ਰਚਾਰ ਕਰਦੇ ਅਤੇ ਜੰਗ ਜੁਧ ਕਰਕੇ ਖ਼ੂਨ ਖਰਾਬਾ ਭੀ ਕਰਦੇ ਰਹਿੰਦੇ ਹਨ। ਇਸ ਸਭ ਕਲੇਸ਼ ਦਾ ਕਾਰਨ ਇਹ ਹੈ ਕਿ ਇਹ ਅੱਡ ਅੱਡ ਮਤਾਂ ਦੇ ਅਨੁਯਾਈ ਇਹ ਸਮਝਣ ਲਈ ਤਿਆਰ ਨਹੀਂ ਹੋ ਰਹੇ ਕਿ ਉਹਨਾਂ ਸਭ ਅੰਦਰ ਇਕੋ ਪ੍ਰਭੂ ਦੀ ਜੋਤਿ ਹੀ ਕੰਮ ਕਰ ਰਹੀ ਹੈ ਅਤੇ ਇਹ ਪੈਦਾ ਹੋ ਚੁਕੇ ਵਿਤਕਰੇ ਤੇ ਭੇਦ-ਭਾਵ ਕੇਵਲ ਮਨੁੱਖ ਦੀ ਕਿਰਤ ਹਨ ਅਤੇ ਬਣਾਵਟੀ ਕਿਸਮ ਦੇ ਹਨ।

ਸਤਿਗੁਰੂ ਫੁਰਮਾਉਂਦੇ ਹਨ ਕਿ ਆਪਣੀਆਂ ਆਪਣੀਆਂ ਮਨੌਤਾਂ, ਰਸਮਾਂ ਤੇ ਬਾਹਰੀ ਰੂਪ ਰੇਖਾ ਦੇ ਆਧਾਰ ਤੇ ਕਿਸੇ ਨੂੰ ਮੁੰਡੀਆ (ਸਿਰ ਮੁੰਨਾ ਸਾਧ), ਕਿਸੇ ਨੂੰ ਸੰਨਿਆਸੀ ਸਾਧ, ਕਿਸੇ ਨੂੰ ਯੋਗ ਮਤ ਦਾ ਸਾਧਕ, ਕਿਸੇ ਨੂੰ ਜਾਤੀ ਤੇ ਕਿਸੇ ਨੂੰ ਬ੍ਰਹਮਚਾਰੀ ਕਰਕੇ ਮੰਨਿਆ ਜਾਂ ਕਿਹਾ ਜਾਂਦਾ ਹੈ।

ਕੋਈ ਹਿੰਦੂ ਅਖਵਾ ਰਿਹਾ ਹੈ ਤੇ ਕੋਈ ਆਪਣੇ ਆਪ ਨੂੰ ਤੁਰਕਾਂ ਦੇ ਮਤ ਦਾ ਅਨੁਯਾਈ ਕਹਿੰਦਾ ਫਿਰਦਾ ਹੈ। ਕੋਈ ਆਪਣੇ ਆਪ ਨੂੰ ਸ਼ੀਆ ਮਤ ਦਾ ਧਾਰਨੀ ਤੇ ਕੋਈ ਸੁੰਨੀ ਮਤ ਦਾ ਮੰਨਣਹਾਰਾ ਜ਼ਾਹਿਰ ਕਰ ਰਿਹਾ ਹੈ। ਇਹਨਾਂ ਸਭ ਮਨੁੱਖਾਂ ਨੇ ਆਪਣੀਆਂ ਆਪਣੀਆਂ ਰਸਮਾਂ, ਮਨੌਤਾਂ ਤੇ ਵਿਸ਼ਵਾਸਾਂ ਦੇ ਆਧਾਰ ਤੇ ਇਸ ਪਰਕਾਰ ਦੇ ਭੇਦ-ਭਾਵ ਤੇ ਵਿਤਕਰੇ ਖੜ੍ਹੇ ਕੀਤੇ ਹਨ ਪਰ ਜੇ ਅਸਲੀਅਤ ਸਮਝੀ

ਜਾਵੇ, ਤਾਂ ਸਪੱਸ਼ਟ ਹੈ ਕਿ ਇਹ ਸਭ ਇਕੋ ਮਨੁੱਖ ਜਾਤੀ ਨਾਲ ਸੰਬੰਧਤ ਹਨ ਅਤੇ ਸਭ ਨੂੰ ਇਕੋ ਮਨੁੱਖ ਜਾਤੀ ਦੇ ਆਧਾਰ ਤੇ ਇਕ ਕਰਕੇ ਹੀ ਪਛਾਣਨਾ ਚਾਹੀਦਾ ਹੈ।

ਇਹਨਾਂ ਅੱਡ ਅੱਡ ਵਿਸ਼ਵਾਸਾਂ, ਮਨੌਤਾਂ ਤੇ ਰਸਮਾਂ ਦੇ ਆਧਾਰ ਤੇ ਮਨੁੱਖਾਂ ਦੇ ਅੱਡ ਅੱਡ ਫ਼ਿਰਕਿਆਂ ਨੇ ਇਕੋ ਇਕ ਵਾਹਿਦ ਪ੍ਰਮੇਸ਼ਰ ਦੀ ਹਸਤੀ ਬਾਰੇ ਭੀ ਨਿਰਮੂਲ ਕਿਸਮ ਦੇ ਵਿਤਕਰੇ ਖੜ੍ਹੇ ਕਰਨ ਦੀ ਨਾਪਾਕ ਤੇ ਨਿਰਰਥਕ ਕੋਸ਼ਿਸ਼ ਕੀਤੀ ਹੈ। ਰੱਬ ਦੇ ਅੱਡ ਅੱਡ ਨਾਮ ਧਰਨ ਵਿੱਚ ਤਾਂ ਕੋਈ ਮਾੜੀ ਗੱਲ ਨਹੀਂ ਸੀ, ਪਰ ਇਹਨਾਂ ਅੱਡ ਅੱਡ ਨਾਵਾਂ ਦੇ ਆਧਾਰ ਤੇ ਅੱਡ ਅੱਡ ਫ਼ਿਰਕਿਆਂ ਤੇ ਮਤਾਂ ਨੇ ਅੱਡੋ-ਅੱਡਰੇ ਰੱਬ ਹੋਣ ਦੀ ਨਿਰਮੂਲ ਤੇ ਬੇ-ਸਿਰ ਪੈਰ ਦੀ ਕਲਪਨਾ ਕੀਤੀ। ਜੇ ਕੋਈ ਮਤ ਵਿਸ਼ੇਸ਼, ਰੱਬ ਨੂੰ ਕਰਤਾ (ਸਿਰਜਣਹਾਰ) ਨਾਮ ਨਾਲ ਪੁਕਾਰੇ, ਤਾਂ ਉਹ ਇਹ ਕੁਝ ਇਕੋ ਇਕ ਵਾਹਿਦ, ਲਾਸ਼ਰੀਕ, ਰੱਬ ਬਾਰੇ ਹੀ ਕਹਿੰਦਾ ਹੈ। ਜੇ ਕਿਸੇ ਨੇ ਉਸ ਪ੍ਰਮੇਸ਼ਰ ਨੂੰ ਕਰੀਮ (ਕਿਰਪਾਲੂ) ਕਰਕੇ ਕਿਹਾ ਹੈ, ਤਾਂ ਭੀ ਇਕੋ ਵਾਹਿਦ ਰੱਬ ਨੂੰ ਕਿਹਾ ਜਾ ਰਿਹਾ ਹੈ। ਜੇ ਕਿਸੇ ਮਤ ਨੇ ਰੱਬ ਦੇ ਰਿਜ਼ਕ ਦੇਣ ਦੇ ਮਹਾਨ ਗੁਣ ਨੂੰ ਦੇਖ ਕੇ ਰੱਬ ਦਾ ਨਾਮ ਰਾਜ਼ਕ (ਰਿਜ਼ਕ ਦੇਣ ਵਾਲਾ) ਰਖਿਆ ਹੈ, ਤਾਂ ਨਾਮ ਭੇਦ ਕਰਕੇ ਕੋਈ ਦੂਜਾ ਰੱਬ ਨਹੀਂ ਪੈਦਾ ਹੋ ਗਿਆ। ਇਕੋ ਇਕ ਪਰਮੇਸ਼ਰ ਆਪ ਹੀ ਕਰਤਾ, ਕਰੀਮ, ਰਾਜ਼ਕ ਅਤੇ ਫਿਰ ਰਹੀਮ (ਰਹਿਮ ਜਾਂ ਮਿਹਰ ਕਰਨ ਵਾਲਾ) ਕਰਕੇ ਬੁਲਾਇਆ ਜਾਂਦਾ ਹੈ। ਇਨ੍ਹਾਂ ਅੱਡ ਅੱਡ ਨਾਮਾਂ ਦੇ ਭੇਦ ਨਾਲ ਰੱਬ ਦੀ ਏਕਤਾ ਜਾਂ ਇਕੋ ਹੋਣ ਦੇ ਗੁਣ ਵਿੱਚ ਕੋਈ ਫ਼ਰਕ ਨਹੀਂ ਹੋ ਸਕਦਾ। ਅੱਡ ਅੱਡ ਨਾਂਵਾਂ ਕਰਕੇ ਦੂਜੇ ਰੱਬ ਦੀ ਹੋਂਦ ਭੁੱਲ ਕੇ ਭੀ ਨਹੀਂ ਮੰਨੀ ਜਾ ਸਕਦੀ।

ਗੁਰਦੇਵ ਕਲਗੀਧਰ ਕਹਿੰਦੇ ਹਨ ਕਿ ਇਕੋ ਇਕ ਵਾਹਿਗੁਰੂ ਹੀ ਸਭ ਦਾ ਪੂਜਨੀਕ ਹੈ ਅਤੇ ਸਭ ਨੂੰ ਇਕੋ-ਇਕ ਪਰਮੇਸ਼ਰ ਦੀ ਸੇਵਾ ਤੇ ਸਿਮਰਨ ਕਰਨਾ ਯੋਗ ਹੈ। ਇਸੇ ਆਧਾਰ ਤੇ ਸਭ ਮਨੁੱਖ ਭੀ ਆਪੋ ਵਿੱਚ ਭਾਈ-ਭਾਈ ਹਨ। ਸਭ ਮਨੁੱਖਾਂ ਦੇ ਸਰੀਰ ਦੀ ਬਣਤਰ ਭੀ ਇਕੋ ਜਿਹੀ ਹੀ ਹੈ ਤੇ ਸਰੀਰਾਂ ਵਿੱਚ ਇਕੋ ਵਾਹਿਦ ਪ੍ਰਮੇਸ਼ਰ ਦੀ ਜੋਤ ਜਾਂ ਸ਼ਕਤੀ ਹੀ ਕੰਮ ਕਰ ਰਹੀ ਹੈ।

**ਸਪੱਸ਼ਟ ਹੈ :** (1) ਗੁਰਮਤਿ ਰੱਬ ਦੇ ਕੇਵਲ ਇਕ ਹੋਣ ਦੀ ਜ਼ੋਰਦਾਰ ਪ੍ਰਚਾਰਕ ਹੈ। ਕੇਵਲ ਜ਼ਬਾਨੀ ਜ਼ਬਾਨੀ ਨਹੀਂ, ਅਮਲੀ ਤੌਰ ਤੇ ਇਸ ਦ੍ਰਿੜ ਵਿਸ਼ਵਾਸ ਤੋਂ ਹੀਣਾ ਕੋਈ ਮਨੁੱਖ ਗੁਰਮਤਿ ਧਾਰਨੀ ਨਹੀਂ ਅਖਵਾ ਸਕਦਾ। (2) ਸਭ ਮਨੁੱਖਾਂ ਵਿੱਚ ਇਕੋ ਇਕ ਵਾਹਿਦ ਪ੍ਰਭੂ ਦਾ ਹੀ ਪ੍ਰਕਾਸ਼ ਤੇ ਤਾਕਤ ਕੰਮ ਕਰਦੀ ਹੈ। ਇਸ ਲਈ ਸਮੁੱਚੀ ਮਨੁੱਖ ਜਾਤੀ ਨੂੰ ਇਕ ਮੰਨਣਾ ਜ਼ਰੂਰੀ ਹੈ। (3) ਮਨੁੱਖ ਜਾਤੀ ਦੀ ਏਕਤਾ ਨੂੰ ਭੰਗ ਕਰਨ ਵਾਲੇ ਅੱਡ ਅੱਡ ਮਤ ਮਤਾਂਤਰ ਹਨ ਜਿਨ੍ਹਾਂ ਨੇ ਅੱਡ-ਅੱਡ ਮਨੌਤਾਂ, ਰਸਮਾਂ ਤੇ ਵਿਸ਼ਵਾਸਾਂ ਦੇ ਆਧਾਰ ਤੇ ਮਨੁੱਖ ਜਾਤੀ ਵਿੱਚ ਵਿਤਕਰੇ ਖੜ੍ਹੇ ਕੀਤੇ ਹਨ॥੧੫॥

ਦੇਹੁਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ,
ਮਾਨਸ ਸਬੈ ਏਕ, ਪੈ ਅਨੇਕ ਕੋ ਭ੍ਰਮਾਉ ਹੈ॥
ਦੇਵਤਾ ਅਦੇਵ ਜੱਛ, ਗੰਧ੍ਰਬ ਤੁਰਕ ਹਿਦੂ,
ਨਿਆਰੇ ਨਿਆਰੇ ਦੇਸਨ ਕੇ, ਭੇਸ ਕੋ ਪ੍ਰਭਾਉ ਹੈ॥
ਏਕੈ ਨੈਨ ਏਕੈ ਕਾਨ, ਏਕੈ ਦੇਹ ਏਕੈ ਬਾਨ,
ਖਾਕ ਬਾਦ ਆਤਸ਼ ਔ ਆਬ ਕੋ ਰਲਾਉ ਹੈ॥
ਅਲਹ ਅਭੇਖ ਸੋਈ, ਪੁਰਾਨ ਔ ਕੁਰਾਨ ਓਈ,
ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ॥੧੬॥੮੬॥

**ਪਦ ਅਰਥ :** ਦੇਹੁਰਾ—ਹਿੰਦੂ ਮੰਦਰ; ਦੇਵ ਅਸਥਾਨ। **ਮਸੀਤ**—ਮਸਜਿਦ। **ਨਿਵਾਜ**—ਨਮਾਜ਼। **ਮਾਨਸ**—ਮਨੁੱਖ। **ਪੈ**—ਪਰੰਤੂ। **ਭ੍ਰਮਾਉ**—ਭਰਮ, ਭੁਲੇਖਾ। **ਅਦੇਵ**—ਦੈਂਤ। **ਜੱਛ**—ਦੇਵਤਿਆਂ ਦੀ ਇਕ ਖਾਸ ਸ਼ਰੇਣੀ, ਕੁਬੇਰ ਦੀ ਸਭਾ ਵਿੱਚ ਨੱਚਣ ਵਾਲੇ ਦੇਵਤੇ। **ਗੰਧ੍ਰਬ**—ਇਹ ਭੀ ਦੇਵਤਿਆਂ ਦੇ ਰਾਗੀ ਕਰਕੇ ਇਕ ਸ਼ਰੇਣੀ ਹੈ। **ਪ੍ਰਭਾਉ**—ਅਸਰ। **ਬਾਨ**—ਆਦਤ। **ਖਾਕ**—ਮਿੱਟੀ। **ਬਾਦ**—ਹਵਾ। **ਆਤਸ਼**—ਅੱਗ। **ਆਬ**—ਪਾਣੀ। **ਰਲਾਉ**—ਜੋੜ, ਸੰਗਠਨ। **ਅਲਹ**—ਅੱਲਾ। **ਅਭੇਖ**—ਜਿਸਦਾ ਕੋਈ ਭੇਖ ਨਹੀਂ, ਰੱਬ। **ਬਨਾਉ**—ਬਣਾਵਟ।੧੬।

**ਵਿਚਾਰ :** ਇਸ ਕਬਿੱਤ ਵਿੱਚ ਭੀ ਕਲਗੀਧਰ ਸਵਾਮੀ ਰੱਬ ਦੀ ਏਕਤਾ ਅਤੇ ਸਮੂਹ ਮਨੁੱਖ ਜਾਤੀ ਦੀ ਏਕਤਾ ਵਾਲੇ ਗੁਰਮਤਿ ਅਕੀਦੇ ਉਤੇ ਪ੍ਰਕਾਸ਼ ਪਾਉਂਦੇ ਹਨ। ਗੁਰਮਤਿ ਸਾਰੀ ਸ੍ਰਿਸ਼ਟੀ ਦੇ ਸਾਂਝੇ ਬਾਪ ਪਰਮਾਤਮਾ ਦੇ ਇਕ ਅਤੇ ਇਕੋ-ਇਕ ਹੋਣ ਦੀ ਵਿਸ਼ਵਾਸੀ ਹੈ, ਚਾਹੇ ਅੱਡ-ਅੱਡ ਦੇਸ਼ਾਂ, ਪ੍ਰਾਂਤਾਂ, ਇਲਾਕਿਆਂ, ਮਤਾਂ ਅਤੇ ਫਿਰਕਿਆਂ ਨੇ ਉਸ ਇਕੋ ਪਰਮਾਤਮਾ ਦੇ ਅੱਡ ਅੱਡ ਨਾਮ ਹੀ ਕਿਉਂ ਨਾ ਧਰੇ ਹੋਣ। ਦੂਜੇ, ਅੱਡ ਅੱਡ ਮਤ ਅਤੇ ਫਿਰਕਿਆਂ ਦੇ ਬੰਦੇ ਭਾਵੇਂ ਆਪਣੇ ਹੀ ਪੈਦਾ ਕੀਤੇ ਵਿਤਕਰਿਆਂ ਕਾਰਨ ਆਪਣੇ ਆਪ ਨੂੰ ਅੱਡ ਅੱਡ ਕਹਿਣ, ਪਰ ਸਮੂਹ ਮਨੁੱਖ ਮਾਤਰ ਉਸ ਸਾਂਝੇ ਬਾਪ ਪ੍ਰਭੂ ਦੀ ਅੰਸ਼ ਹਨ ਅਤੇ ਆਪੋ ਵਿੱਚ ਭਾਈ ਭਾਈ ਹੀ ਹਨ।

ਗੁਰਦੇਵ ਕਹਿੰਦੇ ਹਨ ਕਿ ਹਿੰਦੂਆਂ ਦੇ ਦੇਵ ਅਸਥਾਨ, ਮੰਦਰ ਅਤੇ ਮੁਸਲਮਾਨਾਂ ਦੀਆਂ ਮਸੀਤਾਂ ਵਾਸਤਵ ਵਿੱਚ ਆਤਮਕ ਅੱਖ ਨਾਲ ਦੇਖਣ ਪੁਰ ਇਕੋ ਹੀ ਸਿੱਧ ਹੁੰਦੀਆਂ ਹਨ। ਦੋਨੋਂ ਹੀ ਪ੍ਰਭੂ ਦੀ ਅਰਾਧਨਾ ਜਾਂ ਸਤਿਸੰਗ ਲਈ ਬਣਾਈਆਂ ਸਮਝੀਆਂ ਜਾਂਦੀਆਂ ਹਨ। ਹਿੰਦੂ ਰੱਬ ਦੀ ਪੂਜਾ ਕਰਦੇ ਅਤੇ ਮੁਸਲਮਾਨ ਨਮਾਜ਼ਾਂ ਪੜ੍ਹਦੇ ਹਨ। ਪੂਜਾ ਅਰ ਨਮਾਜ਼ ਦੋਨੋਂ ਹੀ ਤਾਂ ਰੱਬ ਨਾਲ ਸੰਬੰਧਤ ਹਨ। ਇਸ ਲਈ ਪੂਜਾ ਅਰ ਨਮਾਜ਼ ਵਿੱਚ ਕੋਈ ਫ਼ਰਕ ਨਹੀਂ। ਇਸੇ ਤਰ੍ਹਾਂ ਸਾਰੇ ਮਨੁੱਖ ਭੀ ਇਕੋ ਜਿਹੇ ਹਨ। ਮਨੁੱਖਾਂ ਵਿੱਚ ਅਨੇਕਤਾ (ਭਾਵ ਵਿਤਕਰੇ) ਭੀ ਕੇਵਲ ਭੁਲੇਖੇ ਅਰ ਭਰਮ ਦੇ ਕਾਰਨ ਪੈਦਾ ਹੋਈ ਹੈ। ਇਸ ਕਿਸਮ ਦੇ ਵਿਤਕਰਿਆਂ ਅਤੇ ਭੇਦ-ਭਾਵਾਂ ਦਾ ਅਸਲੀਅਤ ਨਾਲ ਕੋਈ ਸੰਬੰਧ ਨਹੀਂ।

ਸਤਿਗੁਰੂ ਕਹਿੰਦੇ ਹਨ, ਅੱਡ ਅੱਡ ਦੇਸ਼ਾਂ ਅਤੇ ਅੱਡ ਅੱਡ ਭੂਗੋਲਿਕ ਹਾਲਤਾਂ ਕਾਰਨ ਅੱਡ ਅੱਡ ਮਨੁੱਖ ਸ਼ਰੇਣੀਆਂ ਦੀ ਪੋਸ਼ਾਕ, ਰਹਿਣ ਸਹਿਣ, ਖਾਣ ਪੀਣ, ਰੀਤਾਂ-ਰਸਮਾਂ, ਮਨੌਤਾਂ ਤੇ ਵਿਸ਼ਵਾਸ ਭੀ ਅੱਡ ਅੱਡ ਸ਼ਕਲ ਅਖਤਿਆਰ ਕਰ ਗਏ ਹਨ। ਕੋਈ ਦੇਵਤਾ ਅਖਵਾ ਰਿਹਾ ਹੈ, ਕੋਈ ਦੈਂਤ, ਕੋਈ ਜੱਛ ਤੇ ਕੋਈ ਗੰਧਰਬ ਅਖਵਾ ਰਿਹਾ ਹੈ; ਕੋਈ ਤੁਰਕ ਅਖਵਾਉਂਦਾ ਹੈ ਤੇ ਕੋਈ ਹਿੰਦੂ। ਦਰ ਹਕੀਕਤ ਇਹ ਸਭ ਇਕੋ ਮਨੁੱਖ ਜਾਤੀ ਨਾਲ ਸੰਬੰਧਤ ਹਨ, ਪਰ ਅੱਡ ਅੱਡ ਦੇਸ਼ਾਂ, ਪੋਸ਼ਾਕਾਂ, ਵਿਸ਼ਵਾਸਾਂ ਅਤੇ ਮਨੌਤਾਂ ਆਦਿਕ ਦੇ ਪ੍ਰਭਾਵ ਕਾਰਨ ਅੱਡ ਅੱਡ ਪ੍ਰਤੀਤ ਹੁੰਦੇ ਤੇ ਅੱਡ ਅੱਡ ਕਰਕੇ ਅਖਵਾਉਂਦੇ ਹਨ।

ਜ਼ਰਾ ਧਿਆਨ ਦੇ ਕੇ ਵਿਚਾਰ ਕਰੀਏ ਤਾਂ ਪਰਗਟ ਹੋ ਜਾਂਦਾ ਹੈ ਕਿ ਸਮੁੱਚੀ ਮਨੁੱਖ ਜਾਤੀ ਦੇ ਸਰੀਰ, ਮਨ, ਬੁਧੀ ਆਦਿਕ ਦੀ ਬਣਾਵਟ ਵਿੱਚ ਕਿਤਨੀ ਸਮਾਨਤਾ ਹੈ। ਮਨੁੱਖ ਸਵੈ-ਕ੍ਰਿਤ ਵਿਤਕਰੇ ਤੇ ਭੇਦ-ਭਾਵ ਜਿਤਨੇ ਮਰਜ਼ੀ ਖੜ੍ਹੇ ਕਰੇ ਪਰ ਸੰਸਾਰ ਦੇ ਸਮੂਹ ਮਨੁੱਖਾਂ ਦੀਆਂ ਇਕੋ ਜਿਹੀਆਂ ਅੱਖਾਂ, ਕੰਨ ਆਦਿਕ ਇੰਦਰੀਆਂ ਅਤੇ ਸਰੀਰ ਹਨ। ਸਭ ਮਨੁੱਖ ਹੀ ਅੱਖਾਂ ਨਾਲ ਵੇਖਦੇ, ਕੰਨਾਂ ਨਾਲ ਸੁਣਦੇ, ਨੱਕ ਨਾਲ ਸੁੰਘਦੇ ਜਾਂ ਸਾਹ ਲੈਂਦੇ, ਮੂੰਹ ਨਾਲ ਖਾਂਦੇ ਅਤੇ ਜੀਭ ਨਾਲ ਬੋਲਦੇ ਹਨ। ਸਭ ਦੇ ਸਰੀਰਾਂ ਦੀ ਮੂਲ ਬਣਾਵਟ ਇਕੋ ਜਿਹੀ ਹੀ ਹੈ। ਇਸੇ ਤਰ੍ਹਾਂ ਸਮੂਹ ਮਨੁੱਖਾਂ ਦੀਆਂ ਆਦਤਾਂ ਭੀ ਇਕੋ ਜਿਹੀਆਂ ਹਨ। ਮਨੁੱਖ ਦੇ ਮੂਲ ਗੁਣ ਅਵਗੁਣ ਇਕੋ ਜਿਹੇ ਹਨ। ਕਾਮ, ਕਰੋਧ, ਲੋਭ, ਮੋਹ, ਹੰਕਾਰ ਆਦਿਕ ਮਨੋ-ਭਾਵਨਾਵਾਂ ਮੂਲ ਰੂਪ ਵਿੱਚ ਹਰ ਮਨੁੱਖ ਵਿੱਚ ਇਕੋ ਤਰ੍ਹਾਂ ਦੀਆਂ ਹਨ, ਸਮੇਂ ਅਨੁਸਾਰ ਪ੍ਰਗਟਾਵੇ ਵਿੱਚ ਹੀ ਭੇਦ ਹੁੰਦਾ ਹੈ। ਮਨ ਵਿੱਚ ਚੰਗੇ ਅਤੇ ਬੁਰੇ ਖਿਆਲਾਂ ਦੀ ਉਪਜ ਦਾ ਸਿਸਟਮ ਭੀ ਸਭ ਮਨੁੱਖਾਂ ਦਾ ਇਕੋ ਜਿਹਾ ਹੈ। ਗੁਰਦੇਵ ਫੁਰਮਾਉਂਦੇ ਹਨ, ਇਸ ਮਨੁੱਖੀ ਏਕਤਾ ਨੂੰ ਕਿਸੇ ਤਰ੍ਹਾਂ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ, ਕਿਉਂਕਿ ਸਭ ਮਨੁੱਖਾਂ ਦੇ ਸਰੀਰਾਂ ਦੀ ਬਣਾਵਟ (composition) ਭੀ ਇਕੋ ਜਿਹੀ ਹੈ। ਸਭ ਮਨੁੱਖੀ ਸਰੀਰ ਆਖਰ ਮਿੱਟੀ, ਹਵਾ ਅਗਨੀ ਅਰ ਪਾਣੀ ਆਦਿਕ ਤੱਤਾਂ ਦੇ ਜੋੜ ਨਾਲ ਹੀ ਬਣੇ ਹਨ।

ਕੋਈ ਰੱਬ ਨੂੰ ਅੱਲ੍ਹਾ ਸ਼ਬਦ ਨਾਲ ਪੁਕਾਰਦਾ ਹੈ ਕੋਈ ਅਭੇਖ ਸ਼ਬਦ ਨਾਲ। ਅੱਲ੍ਹਾ ਭੀ ਉਹੀ ਰੱਬ ਹੈ ਤੇ ਅਭੇਖ ਭੀ ਉਹੀ ਰੱਬ। ਪੁਰਾਨ ਅਰ ਕੁਰਾਨ ਭੀ ਮੂਲ ਅਸਲੇ ਵਿੱਚ ਇਕੋ ਚੀਜ਼ ਹਨ। ਭਾਵ ਅੱਡ ਅੱਡ ਮਤਾਂ ਦੇ ਧਰਮ ਪੁਸਤਕਾਂ ਦੇ ਨਾਮ ਭਾਵੇਂ ਅੱਡ ਅੱਡ ਹਨ ਪਰ ਇਕੋ ਪਰਮੇਸ਼ਰ ਦੇ ਬਿਆਨ ਕਰਨ ਕਰਕੇ ਇਹਨਾਂ ਨੂੰ ਇਕੋ ਜਿਹਾ ਮੰਨਣਾ ਚਾਹੀਦਾ ਹੈ। ਰੱਬ ਦੇ ਕੇਵਲ ਅੱਡ ਅੱਡ ਨਾਮ ਹੀ ਰੱਖੇ ਗਏ ਹਨ। ਰੱਬ ਦੀ ਏਕਤਾ ਦੇ ਨਾਲ ਨਾਲ ਉਸ ਦੇ ਸਿਰਜੇ ਸਭ ਮਨੁੱਖਾਂ ਦਾ ਮੂਲ ਸਰੂਪ ਅਤੇ ਬਣਾਵਟ ਭੀ ਇਕੋ ਜਿਹੀ ਹੀ ਹੈ।

ਪੰਜਵੇਂ ਪਾਤਸ਼ਾਹ ਰਾਮਕਲੀ ਰਾਗ ਵਿੱਚ ਫੁਰਮਾਉਂਦੇ ਹਨ :

**ਕੋਈ ਬੋਲੈ ਰਾਮ ਰਾਮ, ਕੋਈ ਖੁਦਾਇ॥ ਕੋਈ ਸੇਵੈ ਗੁਸਈਆ, ਕੋਈ ਅਲਾਹਿ॥ ੧॥**
**ਕਾਰਣ ਕਰਣ ਕਰੀਮ॥ ਕਿਰਪਾ ਧਾਰਿ ਰਹੀਮ॥ ੧॥ ਰਹਾਉ॥**
**ਕੋਈ ਨਾਵੈ ਤੀਰਥਿ ਕੋਈ ਹਜ ਜਾਇ॥ ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ॥ ੨॥**
**ਕੋਈ ਪੜੈ ਬੇਦ, ਕੋਈ ਕਤੇਬ॥ ਕੋਈ ਓਢੈ ਨੀਲ, ਕੋਈ ਸੁਪੇਦ॥ ੩॥**
**ਕੋਈ ਕਹੈ ਤੁਰਕੁ, ਕੋਈ ਕਹੈ ਹਿੰਦੂ॥ ਕੋਈ ਬਾਛੈ ਭਿਸਤੁ, ਕੋਈ ਸੁਰਗਿੰਦੂ॥ ੪॥**
**ਕਹੁ ਨਾਨਕ, ਜਿਨਿ ਹੁਕਮੁ ਪਛਾਤਾ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥**
*(ਰਾਮਕਲੀ, ਮਹਲਾ ੫, ਪੰਨਾ ੮੮੫)*

**ਭਾਵ** : ਹੇ ਸਾਰੇ ਜਗਤ ਦੇ ਮੂਲ! ਹੇ ਬਖਸ਼ਿੰਦ! ਕਿਰਪਾਲੂ! ਹੇ ਰਹਿਮ ਕਰਨ ਵਾਲੇ! ਕੋਈ ਮਨੁੱਖ ਤੈਨੂੰ ਰਾਮ ਰਾਮ ਕਹਿ ਕੇ ਉਚਾਰਦਾ ਹੈ, ਕੋਈ 'ਖੁਦਾਇ ਖੁਦਾਇ' ਆਖਦਾ ਹੈ, ਕੋਈ 'ਗੋਸਾਈਂ' ਆਖ ਕੇ ਤੇਰੀ ਭਗਤੀ ਕਰਦਾ ਹੈ ਅਤੇ ਕੋਈ ਅੱਲ੍ਹਾ ਆਖ ਕੇ ਬੰਦਗੀ ਕਰਦਾ ਹੈ। ਜੀਵਾਂ ਨੇ ਆਪੋ ਆਪਣੇ ਧਰਮ ਪੁਸਤਕਾਂ ਦੀ ਬੋਲੀ ਅਨੁਸਾਰ ਤੇਰੇ ਵੱਖ ਵੱਖ ਨਾਮ ਰੱਖੇ ਹੋਏ ਹਨ ਪਰ ਤੂੰ ਸਭ ਦਾ ਸਾਂਝਾ ਹੈਂ।

ਕੋਈ ਮਨੁੱਖ ਕਿਸੇ ਤੀਰਥ ਉਤੇ ਇਸ਼ਨਾਨ ਕਰਦਾ ਹੈ, ਕੋਈ ਮਨੁੱਖ ਮੱਕੇ ਹੱਜ ਕਰਨ ਵਾਸਤੇ ਜਾਂਦਾ ਹੈ। ਕੋਈ ਮਨੁੱਖ ਪ੍ਰਭੂ ਦੀ ਮੂਰਤੀ ਬਣਾ ਕੇ ਪੂਜਾ ਕਰਦਾ ਹੈ, ਕੋਈ ਨਮਾਜ਼ ਪੜ੍ਹਦਾ ਹੈ, ਕੋਈ (ਹਿੰਦੂ) ਵੇਦ ਆਦਿਕ ਪੜ੍ਹਦਾ ਹੈ। ਕੋਈ (ਮੁਸਲਮਾਨ) ਨੀਲੇ ਕਪੜੇ ਪਹਿਨਦਾ ਹੈ ਅਤੇ ਕੋਈ (ਹਿੰਦੂ) ਚਿੱਟੇ ਬਸਤ੍ਰ ਪਾਂਦਾ ਹੈ।

ਕੋਈ ਮਨੁੱਖ ਆਖਦਾ ਹੈ 'ਮੈਂ ਮੁਸਲਮਾਨ ਹਾਂ', ਕੋਈ ਆਖਦਾ ਹੈ 'ਮੈਂ ਹਿੰਦੂ ਹਾਂ'! ਕੋਈ ਮਨੁੱਖ ਪਰਮਾਤਮਾ ਪਾਸੋਂ ਬਹਿਸ਼ਤ ਮੰਗਦਾ ਹੈ, ਕੋਈ ਸੁਰਗ ਮੰਗਦਾ ਹੈ।

ਪਰ ਹੇ ਨਾਨਕ! ਆਖ—ਜਿਸ ਮਨੁੱਖ ਨੇ ਪਰਮਾਤਮਾ ਦਾ ਹੁਕਮ ਪਛਾਣਿਆ ਹੈ ਉਸ ਨੇ ਮਾਲਕ ਪ੍ਰਭੂ ਦਾ ਭੇਤ ਪਾਇਆ ਹੈ ਕਿ ਉਸ ਨੂੰ ਕਿਵੇਂ ਪ੍ਰਸੰਨ ਕਰ ਸਕੀਦਾ ਹੈ।

**ਸਪੱਸ਼ਟ ਹੈ** : (1) ਸਭ ਮਨੁੱਖ ਪ੍ਰਭੂ ਕਰਤਾਰ ਦੇ ਕੀਤੇ ਹੋਏ ਇਕੋ ਜਿਹੇ ਅਤੇ ਭਾਈ ਭਾਈ ਹਨ। ਮਨੁੱਖਾਂ ਵਿੱਚ ਭੇਦ ਭਾਵ ਅਤੇ ਵਿਤਕਰੇ ਬਣਾਉਟੀ ਹਨ। (2) ਕਰਤਾਰ ਸਿਰਜਣਹਾਰ ਭੀ ਸਾਰੀ ਸ੍ਰਿਸ਼ਟੀ ਦਾ ਸਾਂਝਾ ਹੈ। ਉਹ ਇਕੋ-ਇਕ ਵਾਹਿਦ ਅਰ ਲਾਸ਼ਰੀਕ ਹੈ। ੧੬।

**ਜੈਸੇ ਏਕ ਆਗ ਤੇ, ਕਨੂਕਾ ਕੋਟ ਆਗ ਉਠੇ;**
**ਨਿਆਰੇ ਨਿਆਰੇ ਹੁਇ ਕੈ, ਫੇਰਿ ਆਗ ਮੈ ਮਿਲਾਹਿੰਗੇ॥**
**ਜੈਸੇ ਏਕ ਧੂਰ ਤੇ, ਅਨੇਕ ਧੂਰ ਪੂਰਤ ਹੈਂ,**
**ਧੂਰਿ ਕੇ ਕਨੂਕਾ, ਫੇਰ ਧੂਰਿ ਹੀ ਸਮਾਹਿੰਗੇ॥**
**ਜੈਸੇ ਏਕ ਨਦ ਤੇ, ਤਰੰਗ ਕੋਟ ਉਪਜਤ ਹੈਂ,**
**ਪਾਨ ਕੇ ਤਰੰਗ, ਸਬੈ ਪਾਨ ਹੀ ਕਹਾਹਿੰਗੇ॥**

**ਤੈਸੇ ਬਿਸ੍ਵ ਰੂਪ ਤੇ, ਅਭੂਤ ਭੂਤ ਪ੍ਰਗਟ ਹੁਇ,**
**ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ॥੧੭॥੮੭॥**

**ਪਦ ਅਰਥ :** **ਕਨੂਕਾ**—ਅੱਗ ਦੇ ਕਿਣਕੇ, ਚੰਗਿਆੜੀਆਂ। **ਧੂਰ ਪੂਰਤ**—ਧੂੜ ਦੇ ਕਿਣਕੇ। **ਨਦ**—ਨਦੀ। **ਤਰੰਗ**—ਲਹਿਰ। **ਕੋਟ**—ਕਰੋੜਾਂ। **ਪਾਨ**—ਪਾਣੀ। **ਬਿਸ੍ਵ ਰੂਪ**—ਵਿਰਾਟ ਰੂਪ, ਵਾਹਿਗੁਰੂ। **ਅਭੂਤ**—ਜੜ। **ਭੂਤ**—ਚੇਤੰਨ, ਜੜ ਵਿੱਚ ਜਾਨ ਪਾਣ ਵਾਲਾ।੧੭।

**ਵਿਚਾਰ :** ਇਸ ਕਬਿੱਤ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਾਦਰ ਅਰ ਕੁਦਰਤ ਦਾ ਸੰਬੰਧ ਬੜੇ ਖੂਬਸੂਰਤ ਦ੍ਰਿਸ਼ਟਾਂਤਾਂ ਨਾਲ ਸਮਝਾਉਂਦੇ ਹਨ। ਵਾਹਿਗੁਰੂ ਦੀ ਰਚਨਾ ਜੜ ਅਤੇ ਚੇਤਨ ਦੋ ਰੂਪਾਂ ਵਿੱਚ ਬਹੁਤ ਵੱਡੀ ਪੱਧਰ ਤੇ ਸਰਬਤ੍ਰ ਹੀ ਪਸਰੀ ਦਿਸਦੀ ਹੈ। ਭਾਵੇਂ ਇਹ ਰਚਨਾ ਜੜ (ਜੀਵਨ ਰਹਿਤ) ਰੂਪ ਵਿੱਚ ਹੈ, ਭਾਵੇਂ ਚੇਤਨ (ਭਾਵ ਜੀਵਨ-ਭਰਪੂਰ) ਰੂਪ ਵਿੱਚ, ਉਸ ਵਿੱਚ ਮੁਢਲੀ ਸਤਿਆ ਪ੍ਰਭੂ ਪਰਮੇਸ਼ਰ ਦੀ ਹੀ ਹੈ। ਕਾਦਰ ਦੀ ਕੁਦਰਤ ਦੇ ਅੱਡ ਅੱਡ ਅੰਗਾਂ ਵਿੱਚ ਬਾਹਰਲਾ ਰੂਪ ਵੱਖ ਹੋਣ ਦੇ ਬਾਵਜੂਦ ਮੂਲ ਰੂਪ ਵਿੱਚ ਪ੍ਰਭੂ ਦੀ ਜੋਤਿ ਕੁਦਰਤ ਦੇ ਹਰ ਅੰਗ ਵਿੱਚ ਸਮਾਨ-ਰੂਪ ਵਿੱਚ ਪਸਰੀ ਪ੍ਰਤੀਤ ਹੁੰਦੀ ਹੈ। ਇਸ ਭਾਂਤ ਸਾਰੀ ਕੁਦਰਤ ਤੇ ਸਾਰੀ ਸ੍ਰਿਸ਼ਟੀ ਵਿੱਚ ਸਿਵਾਏ ਪ੍ਰਭੂ ਦੇ ਹੋਰ ਕੁਝ ਵੀ ਦ੍ਰਿਸ਼ਟੀ-ਗੋਚਰ ਨਹੀਂ ਹੁੰਦਾ। ਭਗਤ ਨਾਮਦੇਵ ਜੀ ਨੇ ਵੀ "**ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ, ਗੋਬਿੰਦ ਬਿਨੁ ਨਹੀ ਕੋਈ**" ਕਹਿ ਕੇ ਸੰਸਾਰ ਦੇ ਜ਼ੱਰੇ ਜ਼ੱਰੇ ਵਿੱਚ ਪ੍ਰਭੂ ਦੀ ਜੋਤਿ ਹੀ ਰਮੀ ਦੇਖੀ ਹੈ। ਪਿਛਲੇ ਦੋ ਕਬਿਤਾਂ ਵਿੱਚ ਤਾਂ ਮਨੁੱਖੀ ਏਕਤਾ ਦਾ ਭਰਪੂਰ ਜ਼ਿਕਰ ਹੋਇਆ ਹੈ, ਪਰ ਇਸ ਕਬਿੱਤ ਵਿੱਚ ਮਨੁੱਖੀ ਏਕਤਾ ਤੋਂ ਭੀ ਹੋਰ ਅੱਗੇ ਵਧ ਕੇ ਸੰਸਾਰ ਦੀ ਸਮੁੱਚੀ ਰਚਨਾ ਦੀ ਮੌਲਿਕ ਏਕਤਾ ਦੇ ਸਿਧਾਂਤ ਨੂੰ ਪੇਸ਼ ਕੀਤਾ ਗਿਆ ਹੈ।

ਸਤਿਗੁਰੂ ਫੁਰਮਾਉਂਦੇ ਹਨ ਕਿ ਜਿਵੇਂ ਅੱਗ ਦੇ ਇਕ ਢੇਰ ਵਿਚੋਂ ਅਨੇਕਾਂ ਛੋਟੀਆਂ ਛੋਟੀਆਂ ਚਿੰਗਿਆੜੀਆਂ ਉਠਦੀਆਂ ਹਨ ਅਤੇ ਉਹ ਚਿੰਗਿਆੜੀਆਂ ਅੱਗ ਨਾਲੋਂ ਅੱਡ ਜਾਂ ਅਲਗ ਹਸਤੀ ਰਖਦੀਆਂ ਪ੍ਰਤੀਤ ਹੁੰਦੀਆਂ ਹਨ। ਇਹ ਚਿੰਗਿਆੜੀਆਂ ਅੱਡ ਅੱਡ ਹੋ ਕੇ ਭੀ ਅੱਗ ਹੀ ਹਨ ਅਤੇ ਅੱਗ ਵਿੱਚ ਹੀ ਮਿਲ ਜਾਂਦੀਆਂ ਹਨ। ਭਾਵ ਚਿੰਗਿਆੜੀਆਂ ਅਤੇ ਅੱਗ ਇਕੋ ਹਨ, ਭਾਵੇਂ ਓਪਰੀ ਨਜ਼ਰ ਨਾਲ ਇਹ ਦੋ ਅੱਡ ਅੱਡ ਚੀਜ਼ਾਂ ਜਾਪਣ।

ਇਸ ਤਰ੍ਹਾਂ ਧੂੜ ਜਾਂ ਮਿੱਟੀ ਦੇ ਢੇਰ 'ਚੋਂ ਕਿਸੇ ਸਮੇਂ ਅਨੇਕਾਂ ਧੂੜ ਦੇ ਕਿਣਕੇ ਉਠ ਪੈਂਦੇ ਹਨ ਅਤੇ ਓਪਰੀ ਜਿਹੀ ਨਜ਼ਰ ਨਾਲ ਧੂੜ ਦਾ ਮੂਲ ਢੇਰ ਅਤੇ ਉਸ ਤੋਂ ਉਠੇ ਧੂੜ-ਕਿਣਕੇ ਅੱਡ ਅੱਡ ਜਾਪਦੇ ਹਨ, ਪਰ ਮੂਲ ਅਸਲਾ ਇਕ ਹੋਣ ਕਾਰਨ ਧੂੜ ਦੇ ਕਿਣਕੇ ਫਿਰ ਇਕੱਠੇ ਹੋ ਕੇ ਧੂੜ ਦੇ ਢੇਰ ਵਿੱਚ ਹੀ ਸ਼ਾਮਲ ਹੋ ਜਾਂਦੇ ਹਨ।

ਇਸ ਤਰ੍ਹਾਂ ਧੂੜ ਤੇ ਧੂੜ-ਕਿਣਕੇ ਵੱਖ ਵੱਖ ਪਦਾਰਥ ਦੇ ਰੂਪ ਮਾਤਰ ਸਿੱਧ ਹੁੰਦੇ ਹਨ।

ਇਸੇ ਤਰ੍ਹਾਂ ਨਦੀ ਦੇ ਪਾਣੀ ਵਿੱਚ ਕਰੋੜਾਂ ਹੀ ਲਹਿਰਾਂ ਪੈਦਾ ਹੁੰਦੀਆਂ ਰਹਿੰਦੀਆਂ ਹਨ। ਓਪਰੀ ਨਜ਼ਰ ਨਾਲ ਨਦੀ ਅਤੇ ਨਦੀ ਦੇ ਪਾਣੀ ਵਿਚੋਂ ਉਠੀਆਂ ਲਹਿਰਾਂ ਦੋ ਅੱਡ ਅੱਡ ਚੀਜ਼ਾਂ ਪ੍ਰਤੀਤ ਹੁੰਦੀਆਂ ਹਨ ਪਰ ਪਾਣੀ ਦੀਆਂ ਲਹਿਰਾਂ ਆਖਰ ਪਾਣੀ ਹੀ ਤਾਂ ਹਨ। ਇਸ ਤਰ੍ਹਾਂ ਪਾਣੀ ਅਤੇ ਪਾਣੀ ਵਿੱਚ ਉਠੀਆਂ ਲਹਿਰਾਂ ਦਾ ਮੂਲ ਅਸਲਾ ਇਕੋ ਜਿਹਾ ਹੋਣ ਕਾਰਨ ਦੋਹਾਂ ਨੂੰ ਇਕੋ ਚੀਜ਼ ਹੀ ਮੰਨਣਾ ਪਏਗਾ।

ਗੁਰਦੇਵ ਫੁਰਮਾਉਂਦੇ ਹਨ ਕਿ ਉਪਰੋਕਤ ਦ੍ਰਿਸ਼ਟਾਂਤਾਂ ਦੀ ਤਰ੍ਹਾਂ ਹੀ ਸੰਸਾਰ ਦੇ ਸਿਰਜਣਹਾਰ ਪ੍ਰਭੂ ਤੋਂ ਹੀ ਸੰਸਾਰ ਦੀ ਸਭ ਜੜ ਅਤੇ ਚੇਤੰਨ ਕਿਸਮ ਦੀ ਪੈਦਾਵਾਰ ਉਪਜੀ ਹੈ ਅਤੇ ਬਾਹਰਲੇ ਸਰੂਪ ਦੀ ਭਿੰਨਤਾ ਕਾਰਨ ਓਪਰੀ ਨਜ਼ਰ ਨਾਲ ਦੇਖਿਆਂ ਇਹ ਸਭ ਰਚਨਾ ਵੱਖ ਵੱਖ ਨਜ਼ਰ ਆਉਂਦੀ ਹੈ, ਪਰ ਸਮੂਹ ਰਚਨਾ ਦਾ ਮੂਲ ਅਸਲਾ ਇਕੋ ਹੋਣ ਕਾਰਨ ਇਹ ਸਭ ਰਚਨਾ ਅੰਤ ਉਸੇ ਵਿੱਚ ਹੀ ਸਮਾ ਜਾਂਦੀ ਹੈ। ਇਸੇ ਤਰ੍ਹਾਂ ਪ੍ਰਭੂ ਤੇ ਪ੍ਰਭੂ ਦੀ ਰਚਨਾ ਜਾਂ ਕੁਦਰਤ ਨੂੰ ਇਕੋ ਇਕ ਰੂਪ ਵਿੱਚ ਸਮਝਿਆ ਜਾ ਸਕਦਾ ਹੈ।

ਸ੍ਰੀ ਗੁਰੂ ਗਰੰਥ ਸਾਹਿਬ ਵਿੱਚ ਵੀ ਇਹੋ ਹੀ ਵਿਚਾਰ ਇਉਂ ਦਿੱਤੇ ਹਨ :

**ਇਕਸੁ ਤੇ ਹੋਇਓ ਅਨੰਤਾ, ਨਾਨਕ ਏਕਸੁ ਮਾਹਿ ਸਮਾਏ ਜੀਉ॥**

*(ਮਾਝ, ਮ: ੫, ਪੰਨਾ ੧੩੧)*

ਹੇ ਨਾਨਕ! ਉਹ ਆਪ ਹੀ ਆਪਣੇ ਇਕ ਸਰੂਪ ਤੋਂ ਬੇਅੰਤ ਰੂਪਾਂ ਰੰਗਾਂ ਵਾਲਾ ਬਣਿਆ ਹੋਇਆ ਹੈ। ਇਹ ਸਾਰਾ ਬਹੁਰੰਗੀ ਜਗਤ ਉਸ ਇਕ ਵਿੱਚ ਹੀ ਲੀਨ ਹੋ ਜਾਂਦਾ ਹੈ।

**ਜਲ ਤੇ ਤਰੰਗ, ਤਰੰਗ ਤੇ ਹੈ ਜਲੁ, ਕਹਨ ਸੁਨਨ ਕਉ ਦੂਜਾ॥**

*(ਸਾਰੰਗ, ਨਾਮਦੇਵ ਜੀ, ਪੰਨਾ ੧੨੫੨)*

ਪਾਣੀ ਤੋਂ ਲਹਿਰਾਂ ਉਠਦੀਆਂ ਹਨ ਅਤੇ ਲਹਿਰਾਂ ਦੇ ਮਿਲਣ ਤੋਂ ਪਾਣੀ ਦੀ ਹਸਤੀ ਹੁੰਦੀ ਹੈ, ਪਰ ਇਹ ਸਿਰਫ ਆਖਣ ਤੇ ਸੁਣਨ ਨੂੰ ਹੀ ਵੱਖੋ ਵੱਖ ਹਨ। ਭਾਵ ਇਹ ਸਿਰਫ ਕਹਿਣ ਮਾਤ੍ਰ ਗੱਲ ਹੈ ਕਿ ਇਹ ਪਾਣੀ ਹੈ ਤੇ ਇਹ ਲਹਿਰਾਂ ਹਨ।

**ਜਲ ਤਰੰਗ ਅਰੁ ਫੇਨ ਬੁਦਬੁਦਾ, ਜਲ ਤੇ ਭਿੰਨ ਨ ਹੋਈ॥**
**ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ, ਬਿਚਰਤ ਆਨ ਨ ਹੋਈ॥**

*(ਆਸਾ, ਨਾਮ ਦੇਵ ਜੀ, ਪੰਨਾ ੪੮੫)*

ਪਾਣੀ ਦੀਆਂ ਲਹਿਰਾਂ ਝੱਗ ਅਤੇ ਬੁਲਬੁਲੇ ਇਹ ਸਾਰੇ ਪਾਣੀ ਤੋਂ ਵਖਰੇ ਨਹੀਂ ਹੁੰਦੇ, ਤਿਵੇਂ ਹੀ ਇਹ ਦਿਸਦਾ ਤਮਾਸ਼ਾ-ਰੂਪ ਜਗਤ, ਪਰਮਾਤਮਾ ਦੀ ਰਚੀ ਹੋਈ ਖੇਡ ਹੈ, ਗਹੁ ਨਾਲ ਸੋਚਿਆਂ ਇਹ ਸਮਝ ਆ ਜਾਂਦੀ ਹੈ ਕਿ ਇਹ ਉਸ ਤੋਂ ਵੱਖਰਾ ਨਹੀਂ।

**ਸਪੱਸ਼ਟ ਹੈ :** ਗੁਰਮਤਿ ਦੀ ਪਾਰਖੂ ਅੱਖ ਸੰਸਾਰ ਦੇ ਜ਼ੱਰੇ ਜ਼ੱਰੇ ਵਿੱਚ ਇਕੋ ਇਕ ਵਾਹਿਦ ਪ੍ਰਮੇਸ਼ਰ ਦੇ ਦੀਦਾਰ ਕਰਦੀ ਹੈ, ਅਰ ਕਾਦਰ ਦੀ ਕੁਦਰਤ ਦੇ ਹਰ ਜਲਵੇ ਵਿਚੋਂ ਆਪਣੇ ਹਰ ਪੈਰੋਕਾਰ ਨੂੰ ਪ੍ਰਭੂ ਦੇ ਦੀਦਾਰ ਕਰਨ ਦਾ ਵੱਲ ਦਸਦੀ ਹੈ।੧੭।

**ਕੇਤੇ ਕੱਛ ਮੱਛ, ਕੇਤੇ ਉਨ ਕਉ ਕਰਤ ਭੱਛ,**
**ਕੇਤੇ ਅੱਛ ਵੱਛ ਹੁਇ, ਸਪੱਛ ਉਡ ਜਾਂਹਿੰਗੇ॥**
**ਕੇਤੇ ਨਭ ਬੀਚ ਅੱਛ, ਪੱਛ ਕਉ ਕਰੈਂਗੇ ਭੱਛ,**
**ਕੇਤਕ ਪ੍ਰਤੱਛ ਹੁਇ, ਪਚਾਇ ਖਾਇ ਜਾਹਿੰਗੇ॥**
**ਜਲ ਕਹਾਂ ਥਲ ਕਹਾਂ, ਗਗਨ ਕੇ ਗਉਨ ਕਹਾਂ,**
**ਕਾਲ ਕੇ ਬਨਾਇ, ਸਬੈ ਕਾਲ ਹੀ ਚਬਾਹਿੰਗੇ॥**
**ਤੇਜ ਜਿਉ ਅਤੇਜ ਮੈ, ਅਤੇਜ ਜੈਸੇ ਤੇਜ ਲੀਨ,**
**ਤਾਹੀ ਤੇ ਉਪਜਿ ਸਬੈ, ਤਾਹੀ ਮੈ ਸਮਾਹਿੰਗੇ॥੧੮॥੮੭॥**

**ਪਦ ਅਰਥ :** **ਕੱਛ**—ਕਛੂ ਕੁੰਮੇ। **ਮੱਛ**—ਮਗਰ ਮੱਛ। **ਅੱਛ**—ਅੰਡੇ। **ਭੱਛ**—ਖਾਂਦੇ ਹਨ। **ਵੱਛ**—ਪੰਖੀਆਂ ਦੇ ਬੱਚੇ। **ਸਪੱਛ**—ਖੰਭਾਂ ਨਾਲ। **ਨਭ**—ਆਕਾਸ਼। **ਪ੍ਰਤੱਛ**—ਪਰਗਟ; ਪ੍ਰਤਖ। **ਪਚਾਇ**—ਹਜ਼ਮ ਕਰਕੇ। **ਗਗਨ**—ਆਕਾਸ਼। **ਗਉਨ**—ਘੁੰਮਣ ਵਾਲੇ, ਉੱਡਣ ਵਾਲੇ। **ਪੱਛ**—ਪੰਛੀ। **ਤੇਜ**—ਚਾਨਣਾ। **ਅਤੇਜ**—ਅਨ੍ਹੇਰਾ। **ਕਾਲ**—ਸਮਾਂ।੧੮।

**ਵਿਚਾਰ :** ਇਸ ਕਬਿੱਤ ਵਿੱਚ ਸਤਿਗੁਰੂ, ਪ੍ਰਭੂ-ਅਕਾਲ ਪੁਰਖ ਦੀ ਉਸ ਕੁਦਰਤ ਦਾ ਬੜਾ ਭਾਵ-ਪੂਰਤ ਬਿਆਨ ਕਰਦੇ ਹਨ, ਜਿਸ ਨੂੰ ਨੀਝ ਲਾ ਕੇ ਵਾਚਣ ਪੁਰ ਵਿਸਮਾਦ ਅਵਸਥਾ ਵਾਪਰ ਜਾਂਦੀ ਹੈ। ਪ੍ਰਭੂ ਆਪ ਬੇਅੰਤ ਹੈ। ਉਸ ਦੀ ਰਚੀ ਸ੍ਰਿਸਟੀ ਭੀ ਬੇਅੰਤਤਾ ਦੇ ਹੀ ਦੀਦਾਰ ਕਰਾਉਂਦੀ ਹੈ। ਕੁਦਰਤ ਦੇ ਹਰ ਅੰਗ-ਜੜ ਅਰ ਚੇਤੰਨ-ਸਮੂਹ ਰਚਨਾ ਨੂੰ ਵਾਹਿਗੁਰੂ ਨੇ ਆਪਣੇ ਅਟੱਲ ਨੇਮਾਂ ਦੇ ਤੰਤੂ ਨਾਲ ਬੜੇ ਕਲਾਮਈ ਰੂਪ ਵਿੱਚ ਬੰਨ੍ਹ ਰਖਿਆ ਹੈ। ਫਿਰ, ਜਿਵੇਂ ਕਿ ਕਬਿੱਤ ਵਿੱਚ ਸਾਹਿਬਾਂ ਨੇ ਪਹਿਲੇ ਭੀ ਦਰਸਾਇਆ ਹੈ, ਸਮੁੱਚੀ ਕੁਦਰਤ ਦੇ ਸਮੁੱਚੇ ਕਿਰਿਆ ਕਲਾਪ ਅੰਦਰ ਕੇਵਲ ਪ੍ਰਭੂ ਦੀ ਜੋਤਿ ਹੀ ਕੰਮ ਕਰਦੀ ਹੈ, ਹੋਰ ਦੂਜਾ ਕੋਈ ਨਹੀਂ ਬਿਲਕੁਲ ਇਸੇ ਤਰ੍ਹਾਂ ਕਬਿੱਤ ਵਿੱਚ ਇਸ ਵਿਚਾਰ ਨੂੰ ਹੋਰ ਜ਼ਿਆਦਾ

ਦ੍ਰਿੜ ਕਰਾਉਂਦੇ ਹਨ, ਕਿ ਪ੍ਰਭੂ ਦੀ ਕੁਦਰਤ ਦਾ ਹਰ ਅੰਗ, ਪ੍ਰਤੀ-ਅੰਗ, ਅੰਤ ਆਪਣੇ ਮੂਲ ਅਸਲੇ ਪ੍ਰਭੂ ਵਿੱਚ ਹੀ ਸਮਾ ਜਾਂਦਾ ਹੈ, ਤੇ ਉਸ ਦੀ ਕੋਈ ਅੱਡਰੀ ਹੋਂਦ ਨਹੀਂ ਰਹਿ ਜਾਂਦੀ।

ਗੁਰਦੇਵ ਕਹਿੰਦੇ ਹਨ ਕਿ ਪਾਣੀ ਵਿੱਚ ਕਿਤਨੇ ਹੀ ਕੱਛੂ ਕੁੰਮੇ, ਮੱਛੀਆਂ ਅਤੇ ਮਗਰ-ਮੱਛ ਆਦਿ ਜੀਵ ਹੁੰਦੇ ਹਨ, ਜੋ ਇਹਨਾਂ ਕੱਛੂ ਕੁੰਮਿਆਂ, ਮੱਛੀਆਂ ਆਦਿਕਾਂ ਨੂੰ ਭੀ ਛਕ ਜਾਂਦੇ ਹਨ।

**ਜੀਆ ਕਾ ਆਹਾਰੁ ਜੀਅ, ਖਾਣਾ ਏਹੁ ਕਰੇਇ॥**

*(ਰਾਮਕਲੀ ਵਾਰ, ਮ: ੨, ਪੰਨਾ ੯੫੫)*

ਉਥੇ ਇਹ ਖੁਰਾਕ ਬਣਾ ਦਿੱਤੀ ਹੈ ਕਿ ਜੀਵਾਂ ਦਾ ਖਾਣਾ ਜੀਵ ਹੀ ਹਨ, ਜਿਥੇ ਕਿਸੇ ਕਿਸਮ ਦੀ ਕੋਈ ਹੋਰ ਚੀਜ਼ ਨਹੀਂ ਮਿਲ ਸਕਦੀ।

ਰੱਬੀ ਰਚਨਾ ਵਿੱਚ ਕਿਤਨੇ ਹੀ ਕਿਸਮ ਦੇ ਅੰਡੇ ਅਤੇ ਅੰਡਿਆਂ 'ਚੋਂ ਨਿਕਲੇ ਪੰਛੀਆਂ ਦੇ ਬੱਚੇ ਹਨ। ਇਹ ਪੰਛੀਆਂ ਦੇ ਬੱਚੇ ਸਮਾਂ ਪਾ ਕੇ ਖੰਭਾਂ ਵਾਲੇ ਬਣ ਕੇ ਆਕਾਸ਼ ਵਿੱਚ ਉੱਡਣ ਲਗ ਜਾਂਦੇ ਹਨ।

ਫਿਰ, ਅਨੇਕਾਂ ਐਸੇ ਜੀਵ ਵੀ ਹਨ ਜੋ ਆਕਾਸ਼ ਵਿੱਚ ਰਹਿ ਕੇ ਦੂਜੇ ਪੰਛੀਆਂ ਦੇ ਅੰਡਿਆਂ ਅਤੇ ਅੰਡਿਆਂ ਤੋਂ ਨਿਕਲੇ ਪੰਛੀਆਂ ਨੂੰ ਪਰਤੱਖ ਰੂਪ ਵਿੱਚ ਛਕ ਕੇ ਹਜ਼ਮ ਕਰ ਜਾਂਦੇ ਹਨ।

ਗੁਰਦੇਵ ਕਹਿੰਦੇ ਹਨ ਕਿ ਜਲ ਵਿੱਚ ਰਹਿਣ ਵਾਲੇ, ਧਰਤੀ ਤੇ ਵੱਸਣ ਵਾਲੇ ਅਤੇ ਆਕਾਸ਼ ਮੰਡਲ ਵਿੱਚ ਉੱਡਣ ਵਾਲੇ ਜੀਵ (ਭਾਵ ਸ੍ਰਿਸ਼ਟੀ ਦੇ ਸਭ ਜੀਵ) ਸਮੇਂ ਦੇ'ਗੇੜ ਨਾਲ ਪੈਦਾ ਹੁੰਦੇ ਹਨ, ਤੇ ਸਮੇਂ ਦੇ ਗੇੜ ਨਾਲ ਹੀ ਮੌਤ ਦਾ ਗ੍ਰਾਸ ਬਣ ਜਾਂਦੇ ਹਨ।

ਚਾਨਣ ਅਤੇ ਹਨੇਰੇ ਵਿੱਚ ਡੂੰਘਾ ਸੰਬੰਧ ਹੈ। ਚਾਨਣ ਸਮਾਂ ਪਾ ਕੇ ਹਨੇਰੇ ਵਿੱਚ ਸਮਾਅ ਜਾਂਦਾ ਹੈ ਅਰ ਹਨੇਰਾ ਚਾਨਣੇ ਵਿੱਚ ਲੀਨ ਹੋ ਜਾਂਦਾ ਹੈ (ਹਨੇਰਾ ਹੋਣ ਪੁਰ ਚਾਨਣ ਲੁਪਤ ਹੋ ਜਾਂਦਾ ਹੈ, ਜਾਣੋ ਇਕ ਚੀਜ਼ ਦੂਜੇ ਵਿੱਚ ਪੂਰੀ ਤਰ੍ਹਾਂ ਵਿਲਯ ਹੋ ਗਈ)। ਇਨ ਬਿਨ ਇਸੇ ਤਰ੍ਹਾਂ ਸਾਰੇ ਜੀਵ ਹੀ ਪ੍ਰਭੂ ਤੋਂ ਉਤਪਤ ਹੁੰਦੇ ਅਤੇ ਅੰਤ ਪ੍ਰਭੂ ਦੀ ਜੋਤਿ ਵਿੱਚ ਹੀ ਸਮਾ ਜਾਂਦੇ ਹਨ।

**ਸਪੱਸ਼ਟ ਹੈ :** (1) ਵਾਹਿਗੁਰੂ ਦੀ ਤਰ੍ਹਾਂ ਉਸ ਦੀ ਰਚਨਾ ਭੀ ਬੇਅੰਤ ਹੈ। ਭਾਂਤ ਸੁਭਾਂਤੇ ਜੀਵ, ਜਲ ਮੰਡਲ, ਧਰਤੀ ਮੰਡਲ ਅਤੇ ਵਾਯੂ ਵਿੱਚ ਪਾਏ ਜਾਂਦੇ ਹਨ ਜਿਨ੍ਹਾਂ ਦੀਆਂ ਵੰਨ-ਸੁਵੰਨੀਆਂ ਖੁਰਾਕਾਂ ਹਨ। (2) ਸਭ ਜੀਵ ਅੰਤ ਮੌਤ ਦਾ ਗ੍ਰਾਸ ਬਣਦੇ ਹਨ। (3) ਪਰਮ ਜੋਤਿ ਵਾਹਿਗੁਰੂ ਤੋਂ ਸਭ ਜੀਵ ਪੈਦਾ ਹੁੰਦੇ ਅਤੇ ਅੰਤ ਉਸੇ ਵਿੱਚ ਹੀ ਲੀਨ ਹੋ ਜਾਂਦੇ ਹਨ।੧੮।

**ਕੂਕਤ ਫਿਰਤ ਕੇਤੇ, ਰੋਵਤ ਮਰਤ ਕੇਤੇ,**
**ਜਲ ਮੈ ਡੂਬਤ ਕੇਤੇ, ਆਗ ਮੈ ਜਰਤ ਹੈਂ॥**
**ਕੇਤੇ ਗੰਗ ਬਾਸੀ, ਕੇਤੇ ਮਦੀਨਾ ਮਕਾ ਨਿਵਾਸੀ,**
**ਕੇਤਕ ਉਦਾਸੀ, ਕੇ ਭ੍ਰਮਾਏ ਈ ਫਿਰਤ ਹੈਂ॥**
**ਕਰਵਤ ਸਹਸ ਕੇਤੇ, ਭੂਮਿ ਮੈ ਗਡਤ ਕੇਤੇ,**
**ਸੂਆ ਪੈ ਚੜ੍ਤ ਕੇਤੇ, ਦੂਖ ਕਉ ਭਰਤ ਹੈਂ॥**
**ਗੈਨ ਮੈਂ ਉਡਤ ਕੇਤੇ, ਜਲ ਮੈ ਰਹਤ ਕੇਤੇ,**
**ਗਿਆਨ ਕੇ ਬਿਹੀਨ, ਜਕ ਜਾਰੇ ਈ ਮਰਤ ਹੈਂ॥੧੯॥੮੯॥**

**ਪਦ ਅਰਥ : ਕੂਕਤ**—ਕੂਕਾਂ ਮਾਰਨਾ। **ਜਰਤ**—ਸੜ੍ਹਦੇ ਹਨ। **ਗੰਗ ਬਾਸੀ**—ਗੰਗਾ ਦੇ ਕਿਨਾਰੇ ਨਿਵਾਸ ਕਰਨਾ। **ਉਦਾਸੀ**—ਘਰ ਬਾਰ ਛੱਡ ਕੇ ਉਦਾਸ ਧਾਰਨ ਕਰਨਾ। **ਭ੍ਰਮਾਏ**—ਭਰਮਾਂ ਵਿੱਚ ਡੁਬੇ। **ਕਰਵਤ**—ਕਾਂਸ਼ੀ ਵਿਖੇ ਮੁਕਤੀ ਦੁਆਉਣ ਵਾਲਾ ਆਰਾ। **ਸੂਆ**—ਸੂਲੀ। **ਗੈਨ**—ਅਕਾਸ਼। **ਜਕ**—ਅਗਨੀ ਦਾ ਭਾਂਬੜ।੧੯।

**ਵਿਚਾਰ :** ਇਸ ਕਬਿੱਤ ਵਿੱਚ ਕਲਗੀਧਰ ਸਵਾਮੀ ਸੰਸਾਰ ਦੇ ਅਨੇਕਾਂ ਜੀਵਾਂ, ਜੋ ਫੋਕਟ ਮਤ-ਮਤਾਂਤਰਾਂ ਦੀ ਅਗਿਆਨ-ਅਗਨੀ ਵਿੱਚ ਸੜ ਕੇ ਦੁਖ ਭੋਗ ਰਹੇ ਹਨ ਦਾ ਬੜਾ ਭਾਵ-ਪੂਰਤ ਚਿਤਰਨ ਕਰਦੇ ਹਨ। ਮਨੁੱਖ ਨੂੰ ਜਦ ਤਕ ਸਤਿਗੁਰੂ ਦਾ ਸੱਚਾ ਗਿਆਨ ਪ੍ਰਾਪਤ ਨਹੀਂ ਹੁੰਦਾ, ਉਹ ਅਗਿਆਨ-ਵਸ ਅਨੇਕਾਂ ਫੋਕਟ ਕਰਮਾਂ ਵਿੱਚ ਖਚਤ ਹੋ ਕੇ ਖੱਜਲ ਹੁੰਦਾ ਰਹਿੰਦਾ ਹੈ, ਜਿਨ੍ਹਾਂ ਰਾਹੀਂ ਪ੍ਰਭੂ ਦੀ ਪ੍ਰਾਪਤੀ ਜਾਂ ਮੁਕਤੀ ਦਾ ਹਾਸਲ ਕਰਨਾ ਨਾਮੁਮਕਿਨ ਹੈ।

ਗੁਰਦੇਵ ਕਹਿੰਦੇ ਹਨ ਕਿ ਵਾਹਿਗੁਰੂ ਦੀ ਪ੍ਰਾਪਤੀ ਜਾਂ ਮੋਖ ਨੂੰ ਹਾਸਲ ਕਰਨ ਦੇ ਖਿਆਲ ਨਾਲ ਅੱਡ ਅੱਡ ਮਤਾਂ ਦੇ ਪੈਰੋਕਾਰ ਅਗਿਆਨ ਵੱਸ ਹੋ ਕੇ ਬੜੇ ਅਜੀਬ ਅਜੀਬ ਕਾਰਜ ਕਰ ਰਹੇ ਹਨ। ਰੱਬ-ਪ੍ਰਾਪਤੀ ਲਈ ਕੋਈ ਕੂਕਾਂ ਮਾਰ ਰਿਹਾ ਹੈ, ਕੋਈ ਰੋ ਰੋ ਮਰ ਰਿਹਾ ਹੈ। ਕੁਝ ਲੋਕ ਜਲ ਵਿੱਚ ਡੁੱਬ ਕੇ ਮਰ ਰਹੇ ਹਨ ਅਤੇ ਕੁਝ ਅੱਗ ਵਿੱਚ ਸੜ ਕੇ ਮਰ ਰਹੇ ਹਨ।

ਕੁਝ ਗੰਗਾ ਆਦਿਕ ਪਵਿੱਤਰ ਕਹੇ ਜਾਣ ਵਾਲੇ ਦਰਿਆਵਾਂ ਦੇ ਕਿਨਾਰੇ ਵਸਣ ਵਿੱਚ ਹੀ ਪ੍ਰਭੂ ਪ੍ਰਾਪਤੀ ਦੀ ਕੂੜੀ ਆਸ ਲਈ ਫਿਰਦੇ ਹਨ ਅਤੇ ਕੁਝ ਹੋਰ ਮੱਕਾ ਜਾਂ ਮਦੀਨਾ ਆਦਿਕ ਪੈਗੰਬਰੀ ਸਮਝੇ ਜਾਣ ਵਾਲੇ ਸ਼ਹਿਰਾਂ ਵਿੱਚ ਇਸੇ ਆਸ ਨਾਲ ਵੱਸ ਰਹੇ ਹਨ। ਕਿਤਨੇ ਹੀ ਮਨੁੱਖ ਮੋਖ ਪ੍ਰਾਪਤੀ ਜਾਂ ਪ੍ਰਭੂ ਪ੍ਰਾਪਤੀ ਲਈ ਸੰਸਾਰ ਤਿਆਗ ਕੇ, ਉਦਾਸੀ ਸਾਧ ਬਣ ਕੇ ਭੁਲੇਖਿਆਂ ਵਿੱਚ ਹੀ ਭ੍ਰਮਦੇ ਫਿਰਦੇ ਹਨ।

ਅਗਿਆਨ ਵੱਸ ਹੋ ਕੇ ਸੁਰਗ ਪ੍ਰਾਪਤੀ ਦੀ ਨਿਰਮੂਲ ਖਾਹਿਸ਼ ਨੂੰ ਮੁੱਖ ਰੱਖ ਕੇ ਕਿਤਨੇ ਹੀ ਲੋਕ ਕਾਂਸ਼ੀ ਸ਼ਹਿਰ ਦੇ ਆਰੇ ਨਾਲ ਚਿਰ ਕੇ ਪ੍ਰਾਣ ਤਿਆਗ ਦਿੰਦੇ ਸਨ। ਕਈ ਪ੍ਰਭੂ ਪ੍ਰਾਪਤੀ ਲਈ ਦੇਹਾਂਤ ਉਪਰੰਤ ਸਰੀਰ ਨੂੰ ਧਰਤੀ ਵਿੱਚ ਦੱਬਣਾ ਜ਼ਰੂਰੀ ਸਮਝਦੇ ਹਨ। ਕਈ ਸੂਲੀ ਤੇ ਚੜ੍ਹ ਕੇ ਦੁਖ ਭੋਗਦਿਆਂ ਮਰ ਜਾਂਦੇ ਹਨ।

ਯੋਗ ਸਾਧਨਾਂ ਰਾਹੀਂ ਕਈ ਆਕਾਸ਼ ਵਿੱਚ ਉਡਾਰੀਆਂ ਮਾਰਦੇ ਫਿਰਦੇ ਅਤੇ ਕਈ ਪਾਣੀ ਵਿੱਚ ਰਹਿ ਕੇ ਕਸ਼ਟ ਭੋਗ ਰਹੇ ਹਨ। ਦਰ-ਹਕੀਕਤ ਇਹਨਾਂ ਬਣਾਵਟੀ ਸਾਧਨਾਂ ਨਾਲ ਨਾ ਪ੍ਰਭੂ ਪ੍ਰਾਪਤੀ ਹੋ ਸਕਦੀ ਹੈ, ਤੇ ਨਾ ਮੋਖ ਜਾਂ ਮੁਕਤੀ ਹੀ ਮਿਲ ਸਕਦੀ ਹੈ। ਸਤਿਗੁਰੂ ਦੇ ਸੱਚੇ ਗਿਆਨ ਤੋਂ ਬਿਨਾਂ ਲੋਕਾਈ ਅਗਿਆਨਤਾ ਰੂਪੀ ਅੱਗ ਦੇ ਭਾਂਬੜਾਂ ਵਿੱਚ ਸੜ-ਮਰ ਰਹੀ ਹੈ।

**ਬ੍ਰਹਮ ਬੀਚਾਰੁ ਬੀਚਾਰੇ ਕੋਇ॥ ਨਾਨਕ ਤਾਕੀ ਪਰਮ ਗਤਿ ਹੋਇ॥**

*(ਰਾਮਕਲੀ, ਮ: ੫, ਪੰਨਾ ੯੦੦)*

ਜਿਹੜਾ ਕੋਈ ਮਨੁੱਖ ਪਰਮਾਤਮਾ ਦੇ ਗੁਣਾਂ ਦੀ ਵਿਚਾਰ ਕਰਦਾ ਹੈ ਉਸੇ ਮਨੁੱਖ ਦੀ ਹੀ ਸਭ ਤੋਂ ਉੱਚੀ ਆਤਮਿਕ ਅਵਸਥਾ ਬਣਦੀ ਹੈ।

**ਕਰਮ ਧਰਮ ਕਰਿ ਮੁਕਤਿ ਮੰਗਾਹੀ॥ ਮੁਕਤਿ ਪਦਾਰਥੁ ਸਬਦਿ ਸਲਾਹੀ॥**
**ਬਿਨੁ ਗੁਰ ਸਬਦੈ ਮੁਕਤਿ ਨ ਹੋਈ ਪਰਪੰਚੁ ਕਰਿ ਭਰਮਾਈ ਹੇ॥**

*(ਮਾਰੂ, ਮ: ੧, ਪੰਨਾ ੧੦੨੪)*

ਦੁਨਿਆਵੀ ਜੀਵ ਦਾਨ, ਪੁੰਨ ਤੀਰਥ ਆਦਿਕ ਕਰਮ ਕਰਕੇ ਮੁਕਤੀ ਮੰਗਦੇ ਹਨ, ਪਰ ਮੁਕਤੀ ਦੇਣ ਵਾਲਾ ਨਾਮ ਪਦਾਰਥ ਗੁਰੂ ਦੇ ਸ਼ਬਦ ਦੀ ਰਾਹੀਂ ਪ੍ਰਭੂ ਦੀ ਸਿਫਤ ਸਾਲਾਹ ਕੀਤਿਆਂ ਹੀ ਮਿਲਦਾ ਹੈ। ਜਗਤ ਰਚਨਾ ਇਕ ਅਜਬ ਭੁਲੇਖੇ ਵਿੱਚ ਹੀ ਭਰਮੀ ਹੋਈ ਹੈ, ਮੁਕਤੀ ਤਾਂ ਗੁਰੂ ਦੇ ਸ਼ਬਦ ਤੋਂ ਬਿਨਾਂ ਨਹੀਂ ਮਿਲ ਸਕਦੀ।

**ਸਪੱਸ਼ਟ ਹੈ :** (1) ਪ੍ਰਭੂ-ਪ੍ਰਾਪਤੀ ਕੇਵਲ ਸਤਿਗੁਰੂ ਦੀ ਸਿਖਿਆ ਰਾਹੀਂ ਹੀ ਹੋ ਸਕਦੀ ਹੈ। (2) ਅਨ ਮਤ-ਮਤਾਂਤਰਾਂ ਦੇ ਫੋਕਟ ਕਰਮਾਂ ਰਾਹੀਂ ਖੁਆਰੀ ਤੋਂ ਛੁਟ ਹੋਰ ਕੁਝ ਨਹੀਂ ਮਿਲ ਸਕਦਾ॥੧੯॥

**ਸੋਧ ਹਾਰੇ ਦੇਵਤਾ, ਬਿਰੋਧ ਹਾਰੇ ਦਾਨੋ ਬਡੇ,**
**ਬੋਧ ਹਾਰੇ ਬੋਧਕ, ਪ੍ਰਬੋਧ ਹਾਰੇ ਜਾਪਸੀ॥**
**ਘਸ ਹਾਰੇ ਚੰਦਨ, ਲਗਾਇ ਹਾਰੇ ਚੋਆ ਚਾਰੁ,**
**ਪੂਜ ਹਾਰੇ ਪਾਹਨ, ਚਢਾਇ ਹਾਰੇ ਲਾਪਸੀ॥**

ਗਾਹਿ ਹਾਰੇ ਗੋਰਨ, ਮਨਾਇ ਹਾਰੇ ਮੜੀ ਮੱਟ,
ਲੀਪ ਹਾਰੇ ਭੀਤਨ, ਲਗਾਇ ਹਾਰੇ ਛਾਪਸੀ॥
ਗਾਇ ਹਾਰੇ ਗੰਧ੍ਰਬ, ਬਜਾਇ ਹਾਰੇ ਕਿੰਨਰ ਸਭ,
ਪਚਹਾਰੇ ਪੰਡਿਤ ਤਪੰਤ ਹਾਰੇ ਤਾਪਸੀ॥੨੦॥੯੦॥

**ਪਦ ਅਰਥ :** ਸੋਧ—ਸ਼ੁਧਤਾ, ਪਵਿੱਤਰਤਾ ਜਾਂ ਸੁੱਚਮ ਕਰ ਕਰ ਕੇ। ਬਿਰੋਧ—ਵਿਰੋਧ, ਵੈਰ ਕਰ ਕਰ ਕੇ। ਦਾਨੋ—ਦੈਂਤ। ਬੋਧਕ—ਬੁਧੀਵਾਨ। ਪ੍ਰਬੋਧ—ਸਮਝਾ ਸਮਝਾ ਕੇ। ਜਾਪਸੀ—ਜਾਪ ਕਰਨ ਵਾਲੇ। ਘਸ—ਘਸਾ ਘਸਾ ਕੇ। ਚੋਆ—ਸੁਗੰਧਤ ਅਤਰ। ਚਾਰੁ—ਸੁੰਦਰ, ਵਧੀਆ। ਪਾਹਨ—ਪੱਥਰ, ਠਾਕਰ। ਲਾਪਸੀ—ਲੱਪੀ, ਪਤਲਾ ਜਿਹਾ ਕੜਾਹ। ਗਾਹਿ—ਫਿਰ ਫਿਰ ਕੇ। ਮੱਟ—ਮੱਠ। ਗੋਰਨ—ਕਬਰਾਂ। ਭੀਤਨ—ਕੰਧਾਂ। ਛਾਪਸੀ—ਧਾਰਮਿਕ ਚਿੱਤਰ, ਧਾਰਮਿਕ ਛਾਪੇ ਜਾਂ ਚਿੰਨ੍ਹ। ਗੰਧ੍ਰਬ—ਦੇਵਤਿਆਂ ਦੇ ਗਵਈਏ ਜਾਂ ਰਾਗੀ। ਕਿੰਨਰ—ਕੁਬੇਰ ਦੀ ਸਭਾ ਦੇ ਨੱਚਣ ਵਾਲੇ ਜਾਂ ਸਾਜ਼ ਵਜਾਉਣ ਵਾਲੇ। ਪਚ—ਚਰਚਾ ਕਰ ਕਰ ਕੇ ਖਪਣਾ। ਤਾਪਸੀ—ਤਪੱਸਵੀ। ਤਪੰਤ—ਤਪ ਕਰ ਕਰ ਕੇ।੨੦।

**ਵਿਚਾਰ :** ਇਸ ਅੰਤਲੇ ਕਬਿੱਤ ਵਿੱਚ ਨਿਰਣਾ ਕਰਦਿਆਂ ਹੋਇਆਂ ਕਲਗੀਧਰ ਪਿਤਾ ਅਨ ਮਤ-ਮਤਾਂਤਰਾਂ ਵੱਲੋਂ ਤਜਵੀਜ਼ ਕੀਤੇ ਸਾਧਨਾਂ ਦੀ ਨਾਕਾਮਯਾਬੀ ਅਤੇ ਥੋਥੇਪਨ ਦੀ ਖੁੱਲ੍ਹੀ ਚਰਚਾ ਕਰਦੇ ਹਨ। ਵਾਸਤਵ ਵਿੱਚ ਗੁਰੂ ਗਿਆਨ; ਸਦਾਚਾਰੀ ਅਮਲੀ ਜੀਵਨ ਅਤੇ ਪ੍ਰਭੂ ਨਾਲ ਸੱਚੇ ਪਿਆਰ ਬਿਨਾਂ ਵਾਹਿਗੁਰੂ ਦੀ ਪ੍ਰਾਪਤੀ ਅਤੇ ਸੰਸਾਰਕ ਵਿਸ਼ੇ ਵਿਕਾਰਾਂ ਤੋਂ ਖਲਾਸੀ ਅਥਵਾ ਮੁਕਤੀ ਹੋ ਹੀ ਨਹੀਂ ਸਕਦੀ। ਅਨਮਤਾਂ ਦੇ ਅਧੂਰੇ, ਥੋਥੇ ਸਿਧਾਂਤਾਂ ਦਾ ਸੰਖੇਪ ਜ਼ਿਕਰ ਇਕ ਇਕ ਲਫ਼ਜ਼ ਰਾਹੀਂ ਹੀ ਸਤਿਗੁਰਾਂ ਨੇ ਕਰ ਦਿੱਤਾ ਹੈ।

ਗੁਰਦੇਵ ਕਹਿੰਦੇ ਹਨ ਕਿ ਦੇਵਤੇ, ਸ਼ੁਧਤਾ ਅਥਵਾ ਸੁੱਚਮ ਕਰ ਕਰ ਕੇ ਥੱਕ ਗਏ ਪਰ ਪ੍ਰਭੂ ਪ੍ਰਾਪਤੀ ਵਿੱਚ ਅਸਫਲ ਰਹੇ। ਬੁਧੀਵਾਨ ਲੋਕ, ਬੁਧੀ ਰਾਹੀਂ ਫੋਕੀ ਵਿਚਾਰ ਕਰ ਕਰ ਹਾਰ ਗਏ, ਰੱਬ ਨਾ ਮਿਲ ਸਕਿਆ। ਜਾਪ ਅਥਵਾ ਕੇਵਲ ਜੀਭਾ ਨਾਲ ਰਟਣ ਕਰਨ ਵਾਲੇ ਜਪੀ, ਆਪਣੇ ਮਨ ਨੂੰ ਸਮਝਾ ਸਮਝਾ ਕੇ, ਪ੍ਰਬੋਧ ਪ੍ਰਬੋਧ ਕੇ, ਥੱਕ ਗਏ, ਰੱਬ ਨੂੰ ਨਾ ਪਾ ਸਕੇ।

ਕਰਮ-ਕਾਂਡੀ ਚੰਦਨ ਘਸਾ ਘਸਾ ਕੇ ਅਤੇ ਚੰਦਨ ਦੇ ਤਿਲਕ ਲਗਾ ਲਗਾ ਕੇ ਥੱਕ ਗਏ, ਪਰ ਪ੍ਰਭੂ ਨਾ ਮਿਲ ਸਕਿਆ। ਮੂਰਤੀ ਪੂਜਕ ਜਾਂ ਸਾਲਿਗ੍ਰਾਮ ਪੂਜਕ ਪੱਥਰਾਂ ਦੇ ਠਾਕਰ ਪੂਜ ਪੂਜ ਕੇ ਅਤੇ ਠਾਕਰਾਂ ਨੂੰ ਲਪੀਆਂ ਚੜ੍ਹਾ ਚੜ੍ਹਾ ਕੇ ਹਾਰ ਗਏ, ਰੱਬ ਨਾ ਮਿਲ ਸਕਿਆ। ਕਬਰਾਂ ਨੂੰ ਪੂਜਣ ਵਾਲੇ ਕਬਰਾਂ ਦੇ ਚੱਕਰ ਲਗਾ

ਲਗਾ ਕੇ ਥੱਕ ਗਏ, ਤੇ ਮੜ੍ਹੀਆਂ ਅਰ ਮੱਠਾਂ ਦੇ ਪੁਜਾਰੀ ਇਹਨਾਂ ਮੜ੍ਹੀਆਂ ਮੱਠਾਂ ਨੂੰ ਮਨਾ ਮਨਾ ਥੱਕ ਗਏ, ਵਾਹਿਗੁਰੂ ਨਾਲ ਮੇਲ ਨਾ ਹੋ ਸਕਿਆ। ਕੰਧਾਂ ਉਤੇ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਲੇਪ ਲੇਪ ਕੇ ਆਡੰਬਰੀ ਹਾਰ ਥੱਕ ਗਏ, ਪਰ ਰੱਬ ਇਸ ਬਿੱਧ ਭੀ ਨਾ ਮਿਲ ਸਕਿਆ। ਵੈਸ਼ਣਵ ਭਗਤ ਆਪਣੇ ਸਰੀਰ ਉਤੇ ਧਾਰਮਿਕ ਛਾਪੇ ਜਾਂ ਚਿੱਤਰਾਂ ਦੇ ਚਿੰਨ੍ਹ ਛਪਵਾ ਛਪਵਾ ਕੇ ਹਾਰ ਗਏ, ਪ੍ਰਭੂ ਵਾਲੇ ਪਾਸੇ ਹੀ ਨਾ ਤੁਰ ਸਕੇ।

ਗੰਧਰਬ ਅਤੇ ਕਿੰਨਰ ਭਾਵ ਗਵੱਈਏ ਤੇ ਵਜੰਤ੍ਰੀ ਗਾ ਗਾ ਕੇ ਅਤੇ ਸਾਜ਼ ਵਜਾ ਵਜਾ ਕੇ ਹਾਰ ਗਏ, ਰੱਬ ਨਾ ਮਿਲ ਸਕਿਆ। ਪੰਡਤ ਫਜ਼ੂਲ ਚਰਚਾ ਕਰ ਕਰ ਕੇ ਖਪ ਗਏ ਅਤੇ ਤਪ ਕਰਨ ਵਾਲੇ ਤਪੱਸਵੀ ਸਰੀਰ ਨੂੰ ਬੇਲੋੜੇ ਕਸ਼ਟ ਦੇ ਦੇ ਕੇ ਤਪ ਕਰ ਕਰ ਥੱਕ ਗਏ, ਪ੍ਰਭੂ ਦੇ ਦਰ ਪਰਵਾਨ ਨਾ ਹੋ ਸਕੇ।

**ਭਰਮਿ ਭੂਲੇ ਅਗਿਆਨੀ ਅੰਧੁਲੇ, ਭ੍ਰਮਿ ਭ੍ਰਮਿ ਫੂਲ ਤੋਰਾਵੈ॥**
**ਨਿਰਜੀਉ ਪੂਜਹਿ ਮੜਾ ਸਰੇਵਹਿ, ਸਭ ਬਿਰਥੀ ਘਾਲ ਗਵਾਵੈ॥**

*(ਮਲਾਰ, ਮ: ੪, ਪੰਨਾ ੧੨੬੪)*

ਹੇ ਭਾਈ! ਗੁਰੂ ਪਰਮੇਸ਼ਰ ਨੂੰ ਭੁਲਾ ਕੇ ਮਨੁੱਖ ਭਟਕ ਭਟਕ ਕੇ ਮੂਰਤੀ ਆਦਿਕ ਦੀ ਪੂਜਾ ਵਾਸਤੇ ਫੁੱਲ ਤੋੜਦਾ ਫਿਰਦਾ ਹੈ। ਅਜਿਹੇ ਮਨੁੱਖ ਭਟਕਣਾ ਦੇ ਕਾਰਨ ਕੁਰਾਹੇ ਪਏ ਰਹਿੰਦੇ ਹਨ, ਆਤਮਿਕ ਜੀਵਨ ਵੱਲੋਂ ਬੇ-ਸਮਝ ਟਿਕੇ ਰਹਿੰਦੇ ਹਨ, ਉਹਨਾਂ ਨੂੰ ਸਹੀ ਜੀਵਨ-ਰਾਹ ਨਹੀਂ ਦਿਸਦਾ। ਉਹ ਅੰਨ੍ਹੇ ਮਨੁੱਖ ਬੇ-ਜਾਨ ਮੂਰਤੀਆਂ ਨੂੰ ਪੂਜਦੇ ਹਨ, ਸਮਾਧਾਂ ਨੂੰ ਮੱਥੇ ਟੇਕਦੇ ਰਹਿੰਦੇ ਹਨ। ਅਜਿਹਾ ਮਨੁੱਖ ਆਪਣੀ ਸਾਰੀ ਮਿਹਨਤ ਵਿਅਰਥ ਗਵਾਉਂਦਾ ਹੈ।

ਭਾਈ ਗੁਰਦਾਸ ਜੀ ਬਿਆਨ ਕਰਦੇ ਹਨ :

**ਲੋਕ ਬੇਦ ਗਯਾਨ ਉਪਦੇਸ ਹੈ ਪਤਿਬ੍ਰਤਾ ਕਉ,**
**ਮਨ ਬਚ ਕ੍ਰਮ ਸ੍ਵਾਮੀ ਸੇਵਾ ਅਧਿਕਾਰ ਹੈ॥**
**ਨਾਮ ਇਸਨਾਨ ਦਾਨ ਸੰਜਮ ਨ ਜਾਪ ਤਾਪ,**
**ਤੀਰਥ ਬਰਤ ਪੂਜਾ ਨੇਮ ਨਾ ਤਕਾਰ ਹੈ॥**
**ਹੋਮ ਜਗ ਭੋਗ ਨਈਬੇਦ ਨਹੀ ਦੇਵੀ ਦੇਵ ਸੇਵ,**
**ਰਾਗ ਨਾਦ ਬਾਦ ਨ, ਸੰਬਾਦ ਆਨ ਦ੍ਵਾਰ ਹੈ॥**
**ਤੈਸੇ ਗੁਰਸਿੱਖਨ ਮੈ ਏਕ ਟੇਕ ਹੀ ਪ੍ਰਧਾਨ,**
**ਆਨ ਗਯਾਨ ਧਯਾਨ ਸਿਮਰਨ ਬਿਬਚਾਰ ਹੈ॥੪੮੨॥**

**ਸਪੱਸ਼ਟ ਹੈ :** (1) ਪ੍ਰਭੂ ਕ੍ਰਿਤਿਮ ਸਾਧਨਾਂ, ਅਨਮਤੀ ਰੀਤਾਂ, ਰਸਮਾਂ, ਮਨੌਤਾਂ ਅਤੇ ਵਿਸ਼ਵਾਸਾਂ ਨਾਲ ਨਹੀਂ ਮਿਲਦਾ ਅਤੇ ਅਜਿਹੇ ਫੋਕਟ ਸਿਧਾਂਤਾਂ ਦੇ ਧਾਰਨੀ ਫਜ਼ੂਲ ਦੇ ਕਸ਼ਟ ਸਹਿ ਸਹਿ ਕੇ ਜੀਵਨ ਬਰਬਾਦ ਕਰ ਜਾਂਦੇ ਹਨ। ਪ੍ਰਭੂ ਪ੍ਰਾਪਤੀ ਦਾ ਵਾਹਿਦ ਵਸੀਲਾ ਸਤਿਗੁਰੂ ਦਾ ਦਸਿਆ ਰਸਤਾ ਮਾਤਰ ਹੈ। ਹੋਰ ਹੋਰ ਸਾਧਨਾਂ ਨਾਲ ਖੁਆਰੀ ਅਰ ਨਾਕਾਮਯਾਬੀ ਬਿਨਾਂ ਕੁਝ ਉਪਲਬਧੀ ਨਹੀਂ ਹੋ ਸਕਦੀ।੨੦।

